ੴ ਸਤਿਗੁਰਪ੍ਰਸਾਦਿ ॥



# ਸ਼ਬਦ ਦੀ ਮਹਿਮਾ

* ਦੇ *

# ਸ਼ਬਦ



++ ਅਰਥਾਤ ++

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ
ਗੁਰੂ ਸਹਿਬਾਨ ਅਤੇ ਭਗਤਾਂ ਦੇ ਚੋਣਵੇਂ ਸ਼ਬਦ

* ਜੋ *

ਦਾਸ-ਸਾਵਣਸਿੰਘ ਡੇਰਾ ਬਾਬਾ ਜੈਮਲ ਸਿੰਘ ਜੀ
ਬਿਆਸ ਜ਼ਿਲਾ ਅੰਮ੍ਰਿਤਸਰ (ਪੰਜਾਬ)

ਨੇ

ਪ੍ਰੇਮੀ ਜਨਾਂ ਅਤੇ ਸਤਸੰਗੀਆਂ ਦੇ ਲਾਭ ਲਈ
ਸੰਗ੍ਰਹਿਤ ਕਰ ਕੇ ਪ੍ਰਕਾਸ਼ਤ ਕੀਤੇ ।

'ਸ਼ਬਦ ਦੀ ਮਹਿਮਾ ਦੇ ਸ਼ਬਦ'

-ਮਹਾਰਾਜ ਸਾਵਣ ਸਿੰਘ



ਪ੍ਰਕਾਸ਼ਕ :
ਸੇਵਾ ਸਿੰਘ
ਸੈਕ੍ਰੇਟਰੀ
ਰਾਧਾਸੁਆਮੀ ਸਤਿਸੰਗ ਬਿਆਸ
ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ)




| | | |
|---|---|---|
| ਪਹਿਲੀ ਵਾਰ | 1909 | 1,000 |
| ਦੂਜੀ ਵਾਰ<br>ਨੌਂਵੀਂ ਵਾਰ | 1932 ਤੋਂ<br>1988 ਤੱਕ | 23,500 |
| ਦਸਵੀਂ ਵਾਰ | 1993 | 5,000 |





ਛਾਪਕ : ਐਸ. ਕੇ. ਬਾਂਸਲ,
ਸਰਤਾਜ ਪ੍ਰਿੰਟਿੰਗ ਪ੍ਰੈਸ,
ਜੋਸ਼ੀ ਇਸਟੇਟ ਟਾਂਡਾ ਰੋਡ, ਜਲੰਧਰ ਸ਼ਹਿਰ ।

# ਪ੍ਰਕਾਸ਼ਕ ਵਲੋਂ

ਇਸ ਅਦੁੱਤੀ ਗ੍ਰੰਥ ਦੀ ਕਾਫ਼ੀ ਦੇਰ ਤੋਂ ਮੰਗ ਹੋ ਰਹੀ ਸੀ। ਪਰੰਤੂ ਕਈ ਕਾਰਣਾਂ ਕਰਕੇ ਇਸ ਦੀ ਛਪਾਈ ਦਾ ਪ੍ਰਬੰਧ ਇਸ ਤੋਂ ਪਹਿਲਾਂ ਨਹੀਂ ਹੋ ਸਕਿਆ। ਇਸ ਨੂੰ ਇਸ ਦੀ ਤੀਜੀ ਤੇ ਚੌਥੀ ਐਡੀਸ਼ਨ ਵਾਲੇ ਰੂਪ ਵਿਚ ਹੀ ਸੰਗਤ ਦੀ ਭੇਟ ਕਰ ਰਹੇ ਹਾਂ।

ਇਸ ਦੀ ਸੁਧਾਈ ਲਈ ਹਰ ਸੰਭਵ ਯਤਨ ਕੀਤੇ ਗਏ ਹਨ ਪਰ ਫਿਰ ਭੀ ਜੇ ਕਿਸੇ ਪ੍ਰੇਮੀ ਨੂੰ ਕਿਸੇ ਥਾਂ ਤੇ ਕੋਈ ਭੁੱਲ ਜਾਂ ਤਰੁਟੀ ਨਜ਼ਰ ਆਵੇ ਤਾਂ ਹੇਠ ਲਿਖੇ ਪਤੇ ਤੇ ਪ੍ਰਕਾਸ਼ਕ ਨੂੰ ਲਿਖਣ ਦੀ ਕਿਰਪਾ ਕਰੇ ਤਾਂ ਜੋ ਅਗਲੀ ਐਡੀਸ਼ਨ ਠੀਕ ਕਰਕੇ ਛਪਵਾਈ ਜਾਵੇ। ਇਸ ਖੇਚਲ ਲਈ ਅਤੀ ਧੰਨਵਾਦੀ ਹੋਵਾਂਗੇ!

ਇਸ ਐਡੀਸ਼ਨ ਨੂੰ ਛਾਪਣ ਲਈ ਜੋ ਮਿਹਨਤ ਸਰਦਾਰ ਬਲਵੰਤ ਸਿੰਘ ਡੇਰਾ ਨਿਵਾਸੀ, ਪ੍ਰੋ: ਤਿਲਕ ਰਾਜ ਅਤੇ ਪ੍ਰੋ: ਜਗਦੀਸ਼ ਲਾਲ ਜਲੰਧਰ ਨਿਵਾਸੀ ਨੇ ਕੀਤੀ ਹੈ ਉਸ ਲਈ ਅਸੀਂ ਇਹਨਾਂ ਦੇ ਅਤੀ ਧੰਨਵਾਦੀ ਹਾਂ।

**ਕੇ. ਐਲ. ਖੰਨਾ**
ਸਕੱਤ੍ਰ
ਰਾਧਾਸੁਆਮੀ ਸਤਸੰਗ ਬਿਆਸ

ਡੇਰਾ ਬਾਬਾ ਜੈਮਲ ਸਿੰਘ
ਜ਼ਿਲਾ ਅੰਮ੍ਰਿਤਸਰ (ਪੰਜਾਬ)




ਹਜ਼ੂਰ ਮਹਾਰਾਜ ਸਾਵਨਸਿੰਘ ਜੀ

**हुज़ूर महाराज सावनसिंह जी**

# ਜਾਣ ਪਛਾਣ

ਤੁਲਸੀ ਸਾਹਿਬ ਨੇ ਫ਼ਰਮਾਇਆ ਹੈ, "ਸੰਤ ਨਾ ਹੋਤੇ ਜਗਤ ਮੇਂ, ਜਲ ਮਰਤਾ ਸੰਸਾਰ।" ਗੁਰੂ ਗ੍ਰੰਥ ਸਾਹਿਬ ਵਿਚ ਵੀ ਆਇਆ ਹੈ ਕਿ ਸੰਤ-ਮਹਾਤਮਾ ਪਰਮੇਸ਼ਰ ਦੀਆਂ ਭੇਜੀਆਂ ਹੋਈਆਂ ਸਰਕਾਰਾਂ ਹੁੰਦੇ ਹਨ। ਉਹ ਪਰਮਾਰਥ ਦੇ ਸੱਚੇ ਖੋਜੀਆਂ ਦੀ ਅਗਵਾਈ ਲਈ ਸੰਸਾਰ ਵਿਚ ਆਉਂਦੇ ਹਨ। 'ਸ਼ਬਦ ਦੀ ਮਹਿਮਾ ਦੇ ਸ਼ਬਦ' ਨਾਮੀ ਗ੍ਰੰਥ ਦੇ ਸੰਗ੍ਰਹਿ-ਕਰਤਾ ਪਰਮ ਸੰਤ ਸਤਿਗੁਰੂ ਬਾਬਾ ਸਾਵਣਸਿੰਘ ਜੀ ਮਹਾਰਾਜ ਹਨ। ਆਪ ਨੇ ਉਸ ਸਮੇਂ ਰੂਹਾਨੀਅਤ ਦਾ ਨੂਰ ਸੰਸਾਰ ਵਿਚ ਫੈਲਾਇਆ, ਜਿਸ ਸਮੇਂ ਸੱਚੀ ਰੂਹਾਨੀਅਤ ਦਾ ਪ੍ਰਕਾਸ਼ ਅਲੋਪ ਹੁੰਦਾ ਜਾ ਰਿਹਾ ਸੀ। ਸੰਸਾਰ ਦੇ ਸਭ ਮੁਲਕਾਂ, ਸਭ ਧਰਮਾਂ, ਸਭ ਸਮਿਆਂ ਦੇ ਪੂਰਨ ਸੰਤਾਂ ਨੇ ਸੁਰਤ-ਸ਼ਬਦ-ਮਾਰਗ ਨੂੰ ਮੁਕਤੀ ਅਤੇ ਪਰਮੇਸ਼ਰ ਪ੍ਰਾਪਤੀ ਦਾ ਇਕੋ ਇਕ ਕੁਦਰਤੀ ਸਾਧਨ ਦੱਸਿਆ ਹੈ। ਪਰ ਸੰਤਾਂ ਦੇ ਜਾਣ ਤੋਂ ਬਾਅਦ ਲੋਕ ਕਰਮ-ਕਾਂਡ ਵਿਚ ਫਸ ਕੇ ਉਨ੍ਹਾਂ ਦੇ ਅਸਲੀ ਉਪਦੇਸ਼ ਨੂੰ ਭੁੱਲ ਜਾਂਦੇ ਹਨ। ਹਜ਼ੂਰ ਮਹਾਰਾਜ ਜੀ ਨੇ ਰੂਹਾਨੀਅਤ ਦੀ ਸੱਚੀ ਰੋਸ਼ਨੀ ਫੈਲਾਉਣ ਦਾ ਕੰਮ ਕੀਤਾ ਅਤੇ ਆਪ ਦੀ ਦਇਆ-ਮਿਹਰ ਅਤੇ ਮਹਾਨ ਘਾਲਣਾ ਨਾਲ ਇਹ ਰੋਸ਼ਨੀ ਨਾ ਕੇਵਲ ਭਾਰਤ ਦੇ ਕੋਨੇ-ਕੋਨੇ ਵਿਚ ਹੀ ਸਗੋਂ ਯੂਰਪ, ਅਮਰੀਕਾ, ਅਫ਼ਰੀਕਾ ਆਦਿ ਵਿਚ ਵੀ ਫੈਲ ਗਈ। ਜੋ ਬਖ਼ਸ਼ਿਸ਼ ਆਪ ਨੇ ਜੀਵਾਂ ਉਤੇ ਕੀਤੀ ਹੈ ਉਸਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ।

ਆਪਦਾ ਜਨਮ ਸੂਬੇਦਾਰ ਮੇਜਰ ਸਰਦਾਰ ਕਾਬਲ ਸਿੰਘ ਜੀ ਗਰੇਵਾਲ ਦੇ ਘਰ ੫ ਸਾਵਣ ੧੯੧੫ ਮੁਤਾਬਿਕ ੨੦ ਜੁਲਾਈ ੧੮੫੮ ਨੂੰ ਪਿੰਡ ਮਹਿਮਾ ਸਿੰਘ ਵਾਲਾ ਜ਼ਿਲਾ ਲੁਧਿਆਣਾ ਵਿਚ ਹੋਇਆ।

ਆਪ ਨੂੰ ਛੋਟੀ ਉਮਰ ਤੋਂ ਹੀ ਸਾਧੂਆਂ-ਮਹਾਤਮਾਂ ਦੀ ਸੰਗਤ ਦਾ ਸ਼ੌਕ ਸੀ। ਆਪਣੇ ਪਿਤਾ ਜੀ ਵਾਂਙ ਆਪ ਵੀ ਫ਼ੌਜ ਵਿਚ ਭਰਤੀ ਹੋਏ। ਆਪ ਦੀ ਕਾਬਲੀਅਤ, ਮਿਲਣਸਾਰ ਤਬੀਅਤ ਅਤੇ ਉਸਤਾਦਾਂ ਨੂੰ ਖ਼ੁਸ਼ ਰੱਖਣ ਦੀ ਸਿਫਤ ਕਾਰਨ ਆਪ ਨੂੰ ਫੌਜੀਆਂ ਦੀ ਪੜ੍ਹਾਈ ਅਤੇ ਸਿਖਲਾਈ ਦੇ ਕੰਮ ਤੇ ਲਾਇਆ ਗਿਆ। ਬਾਅਦ ਵਿਚ ਆਪ ਨੂੰ ਖਾਸ ਤੌਰ ਤੇ 'ਥਾਮੇਸਨ ਇੰਨਜੀਨਰਿੰਗ ਕਾਲਜ ਰੁੜਕੀ' ਵਿਚ ਦਾਖਲੇ ਲਈ ਚੁਣਿਆ ਗਿਆ। ਇਸ

ਕੋਰਸ ਵਿਚ ਆਪ ਅਪਣੀ ਜਮਾਤ ਵਿਚ ਅੱਵਲ ਰਹੇ ਤੇ ਆਪ ਨੂੰ ਬਾਰਕ ਮਾਸਟਰੀ ਦਾ ਕੰਮ ਸੌਂਪਿਆ ਗਿਆ। ਇਥੋਂ ਤਰੱਕੀ ਕਰਕੇ ਆਪ ਐਸ.ਡੀ.ਓ. ਬਣ ਗਏ। ਆਪ ਦੇ ਅਫ਼ਸਰਾਂ ਦਾ ਆਪ ਉਤੇ ਬਹੁਤ ਭਰੋਸਾ ਸੀ ਅਤੇ ਸਭ ਤੋਂ ਵਧ ਜ਼ਿਮੇਂਦਾਰੀ, ਹੁਸ਼ਿਆਰੀ ਅਤੇ ਸਿਆਣਪ ਵਾਲੇ ਕੰਮ ਸਦਾ ਆਪ ਦੇ ਸਪੁਰਦ ਕਰਦੇ ਸਨ।

ਨੌਕਰੀ ਦੇ ਦਿਨਾਂ ਵਿਚ ਆਪ ਸਦਾ ਹਰ ਧਰਮ ਦੇ ਮਹਾਤਮਾਂ ਨਾਲ ਮੇਲ-ਮਿਲਾਪ ਰਖਦੇ ਸਨ। ਆਪ ਨੇ ਕਈ ਪ੍ਰਕਾਰ ਦੇ ਰੂਹਾਨੀ ਅਭਿਆਸ ਵੀ ਕੀਤੇ ਅਤੇ ਹਰ ਧਰਮ ਦੇ ਗ੍ਰੰਥਾਂ ਦਾ ਵੀ ਡੂੰਘਾ ਅਧਿਅਨ ਕੀਤਾ। ਪਰ ਆਪ ਦੇ ਮਨ ਵਿਚ ਕੁਝ ਐਸੇ ਸ਼ੰਕੇ ਬਣੇ ਰਹੇ ਜਿਨ੍ਹਾਂ ਦਾ ਨਾ ਕੋਈ ਪੋਥੀ ਤੇ ਨਾ ਕੋਈ ਸਾਧੂ ਹੀ ਉੱਤਰ ਦੇ ਸਕਿਆ। ਆਖਰ ਸੰਨ ੧੮੯੪ ਈ: ਵਿਚ ਕੋਹਮਰੀ ਵਿਖੇ ਆਪ ਦਾ ਬਾਬਾ ਜੈਮਲਸਿੰਘ ਜੀ ਮਹਾਰਾਜ ਨਾਲ ਮਿਲਾਪ ਹੋਇਆ। ਕੁਝ ਦਿਨ ਸਤਿਸੰਗ ਕਰਨ ਨਾਲ ਹੀ ਆਪ ਦੇ ਸਭ ਸ਼ੰਕੇ ਨਵਿਰਤ ਹੋ ਗਏ ਅਤੇ ਆਪ ਨੇ ਬਾਬਾ ਜੀ ਮਹਾਰਾਜ ਤੋਂ ਨਾਮ-ਦਾਨ ਲੈ ਕੇ ਖ਼ੂਬ ਭਜਨ-ਸਿਮਰਨ ਕਰਨਾ ਸ਼ੁਰੂ ਕਰ ਦਿੱਤਾ। ਆਪ ਬਿਨਾਂ ਖਾਣ-ਪੀਣ ਦੀ ਪਰਵਾਹ ਕੀਤੇ ਕਈ-ਕਈ ਘੰਟੇ ਅਭਿਆਸ ਕਰਦੇ ਰਹਿੰਦੇ ਸਨ। ਬਹੁਤ ਛੇਤੀ ਆਪ ਬਾਬਾ ਜੀ ਦੇ ਪ੍ਰਮੁੱਖ ਸੇਵਕ ਬਣ ਗਏ ਅਤੇ ਜਦ ਕਦੇ ਆਪ ਨੂੰ ਮੌਕਾ ਮਿਲਦਾ ਆਪ ਬਾਬਾ ਜੀ ਮਹਾਰਾਜ ਕੋਲ ਆ ਜਾਂਦੇ ਅਤੇ ਵਧ ਤੋਂ ਵਧ ਸਮਾਂ ਆਪ ਦੇ ਚਰਣ-ਕੰਵਲਾਂ ਵਿਚ ਬਿਤਾਉਂਦੇ। ਆਪ ਅਪਣੀ ਸਾਰੀ ਕਮਾਈ ਬਾਬਾ ਜੀ ਮਹਾਰਾਜ ਨੂੰ ਭੇਜ ਦਿੰਦੇ ਸਨ ਅਤੇ ਫਿਰ ਇਸ ਵਿਚੋਂ ਬਾਬਾ ਜੀ ਮਹਾਰਾਜ ਜੋ ਵਾਪਸ ਮੋੜਦੇ ਉਸ ਉਤੇ ਗੁਜ਼ਾਰਾ ਕਰਦੇ ਸਨ। ਬਾਬਾ ਜੀ ਮਹਾਰਾਜ ਨੇ ਬਿਆਸ ਸਟੇਸ਼ਨ ਤੋਂ ਕੋਈ ਤਿੰਨ ਕੁ ਮੀਲ ਉਪਰ ਵੜੈਚ ਪਿੰਡ ਦੇ ਨੇੜੇ, ਬਿਆਸ ਦਰਿਆ ਦੇ ਕੰਢੇ, ਡੇਰਾ ਲਾਇਆ। ਇਸ ਜਗ੍ਹਾ ਸਵਾਇ ਜੰਗਲ ਅਤੇ ਟੋਇਆਂ ਟਿੱਬਿਆਂ ਦੇ ਹੋਰ ਕੁਝ ਨਹੀਂ ਸੀ ਤੇ ਰਾਹੀ ਦਿਨ ਵੇਲੇ ਵੀ ਇਧਰੋਂ ਲੰਘਣ ਲੱਗੇ ਡਰਦੇ ਸਨ; ਪਰ ਬਾਬਾ ਜੀ ਮਹਾਰਾਜ ਅਤੇ ਹਜ਼ੂਰ ਮਹਾਰਾਜ ਜੀ ਦੀ ਦਇਆ ਨਾਲ ਇਹ ਜਗ੍ਹਾ ਹੁਣ ਨਵੇਂ ਨਮੂਨੇ ਦੀ ਇਕ ਵੱਡੀ ਬਸਤੀ ਵਿਚ ਬਦਲ ਗਈ ਹੈ। ਇਥੋਂ ਦੀਆਂ ਸ਼ੁਰੂ-ਸ਼ੁਰੂ ਦੀਆਂ ਬਹੁਤੀਆਂ ਇਮਾਰਤਾਂ ਉਤੇ ਬਾਬਾ ਜੀ ਨੇ ਹਜ਼ੂਰ ਮਹਾਰਾਜ ਜੀ ਤੋਂ ਧਨ ਦੀ ਸੇਵਾ ਕਰਵਾਈ। ਹਜ਼ੂਰ ਨੇ ਬਾਕੀ ਬਹੁਤ ਸਾਰੀਆਂ ਇਮਾਰਤਾਂ ਤੋਂ ਬਿਨਾਂ ਇੱਥੇ ਇਕ ਵੱਡਾ ਸਤਿਸੰਗ ਹਾਲ ਵੀ ਬਣਵਾਇਆ ਜੋ ਅਪਣੀ ਮਿਸਾਲ ਆਪ ਹੈ।

੨੯ ਦਸੰਬਰ ਸੰਨ ੧੯੦੩ ਨੂੰ ਜੋਤੀ-ਜੋਤ ਸਮਾਉਣ ਤੋਂ ਕੁਝ ਦਿਨ ਪਹਿਲਾਂ ਬਾਬਾ ਜੀ ਮਹਾਰਾਜ ਨੇ ਸੁਆਮੀ ਜੀ ਮਹਾਰਾਜ ਦੇ ਚਲਾਏ ਹੋਏ

ਮਤ ਜਾਂ ਸੁਰਤ-ਸ਼ਬਦ-ਮਾਰਗ ਨੂੰ ਜਾਰੀ ਰੱਖਣ ਲਈ ਹਜ਼ੂਰ ਮਹਾਰਾਜ ਨੂੰ ਅਪਣੀ ਥਾਂ ਥਾਪਿਆ। ਹਜ਼ੂਰ ਨੇ ਡੇਰੇ ਦਾ ਨਾਂ ਆਪਣੇ ਪਿਆਰੇ ਸਤਿਗੁਰੂ ਦੀ ਯਾਦ ਵਿਚ 'ਡੇਰਾ ਬਾਬਾ ਜੈਮਲ ਸਿੰਘ' ਅਤੇ ਵੱਡੇ ਸਤਿਸੰਗ ਘਰ ਦਾ ਨਾਂ "ਬਾਬਾ ਜੈਮਲ ਸਿੰਘ ਹਾਲ" ਰੱਖਿਆ। ਆਪ ਦਾ ਜੀਵਨ ਗੁਰ-ਭਗਤੀ, ਗੁਰੂ ਪ੍ਰੇਮ ਅਤੇ ਗੁਰੂ-ਭਰੋਸੇ ਦੀ ਇਕ ਅਤਿ ਸੁੰਦਰ ਅਤੇ ਪ੍ਰਭਾਵਸ਼ਾਲੀ ਮਿਸਾਲ ਹੈ।

ਬਾਬਾ ਜੀ ਮਹਾਰਾਜ ਦੇ ਹੁਕਮ ਅਨੁਸਾਰ ਹਜ਼ੂਰ ਮਹਾਰਾਜ ਨੇ ਵਕਤ ਤੋਂ ਪਹਿਲੋਂ ਹੀ ਅਪ੍ਰੈਲ ੧੯੧੧ ਵਿਚ ਪੈਨਸ਼ਨ ਲੈ ਲਈ ਅਤੇ ਡੇਰੇ ਆ ਬਿਰਾਜੇ। ਆਪ ਨੇ ੪੫ ਸਾਲ ਤਕ ਸਤਿਸੰਗ ਦੀ ਅਣਥੱਕ ਸੇਵਾ ਤੇ ਪਰਵਰਸ਼ ਕੀਤੀ ਅਤੇ ਇਕ ਲੱਖ, ਚੌਵੀ ਹਜ਼ਾਰ ਤੋਂ ਵਧ ਜੀਵਾਂ ਨੂੰ ਨਾਮ-ਦਾਨ ਬਖ਼ਸ਼ਿਆ। ਆਪ ਦੇ ਸਤਸੰਗੀਆਂ ਵਿਚ ਹਰ ਮਜ਼੍ਹਬ, ਹਰ ਮੁਲਕ, ਹਰ ਕੌਮ ਦੇ ਜੀਵ ਹਨ। ਆਪ ਦੀ ਅਪਾਰ ਕ੍ਰਿਪਾਲਤਾ ਨਾਲ ਡੇਰਾ ਗੁਰਮਤ ਪਰਚਾਰ ਅਤੇ ਰੂਹਾਨੀਅਤ ਦੀ ਤਰੱਕੀ ਦਾ ਇਕ ਵੱਡਾ ਕੇਂਦਰ ਬਣ ਗਿਆ ਹੈ, ਜਿਥੇ ਹਰ ਕੌਮ ਦੇ ਤੀਵੀਆਂ-ਮਰਦ, ਬੱਚੇ-ਬੁਢੇ ਬਿਨਾਂ ਕਿਸੇ ਭਿੰਨ-ਭੇਦ ਦੇ ਸੱਚੀ ਰੂਹਾਨੀਅਤ ਦਾ ਲਾਭ ਉਠਾਉਂਦੇ ਹਨ। ਆਪ ਦੇ ਸੇਵਕਾਂ ਵਿਚੋਂ ਕੋਈ ਇਕ ਵੀ ਐਸਾ ਨਹੀਂ ਜਿਸਨੂੰ ਸੁਆਰਥ ਅਤੇ ਪਰਮਾਰਥ ਦੋਹਾਂ ਵਿਚ ਹਜ਼ੂਰ ਮਹਾਰਾਜ ਜੀ ਦੀ ਅਦੁੱਤੀ ਸਹਾਇਤਾ ਦਾ ਲਾਭ ਪ੍ਰਾਪਤ ਨਾ ਹੋਇਆ ਹੋਵੇ।

ਸਭ ਤਰ੍ਹਾਂ ਸਮਰਥ ਹੁੰਦੇ ਹੋਏ ਵੀ ਹਜ਼ੂਰ ਨਿਮਰਤਾ ਦੀ ਸਾਖਿਆਤ ਮੂਰਤ ਸਨ। ਆਪ ਦੇ ਉੱਜਲ ਮੁੱਖ, ਚੌੜੇ ਮਸਤਕ, ਤੇਜਸਵੀ ਨੇਤਰਾਂ, ਚਿੱਟੇ ਦਾੜ੍ਹੇ, ਸਰੂ ਵਰਗੇ ਕੱਦ ਅਤੇ ਸ਼ਾਹੀ ਚਾਲ ਦੇ ਜਿਸ ਕਿਸੇ ਨੇ ਇਕ ਵਾਰ ਵੀ ਦਰਸ਼ਨ ਕਰ ਲਏ ਉਹ ਦੁਬਾਰਾ ਉਮਰ ਭਰ ਹਜ਼ੂਰ ਨੂੰ ਨਾ ਭੁੱਲ ਸਕਿਆ।

ਸੱਚੇ ਅਤੇ ਪੂਰਨ ਸੰਤਾਂ ਵਾਂਙ ਹਜ਼ੂਰ ਨੇ ਕਦੇ ਕਿਸੇ ਸਤਸੰਗੀ ਦੀ ਇਕ ਪਾਈ ਵੀ ਅਪਣੇ ਜ਼ਾਤੀ ਖਰਚ ਲਈ ਨਹੀਂ ਵਰਤੀ। ਪਹਿਲੋਂ ਫੌਜ ਵਿਚ ਨੌਕਰੀ ਕਰਕੇ ਤੇ ਬਾਅਦ ਵਿਚ ਪੈਨਸ਼ਨ ਉੱਤੇ ਆਪਣਾ ਤੇ ਆਪਣੇ ਪਰਿਵਾਰ ਦਾ ਗੁਜ਼ਾਰਾ ਕਰਦੇ ਰਹੇ ਅਤੇ ਸਾਰੀ ਉਮਰ ਸਾਧ-ਸੰਗਤ ਦੀ ਮੁਫ਼ਤ ਸੇਵਾ ਕੀਤੀ। ਆਪ ਹੱਕ ਹਲਾਲ ਦੀ ਕਮਾਈ ਉੱਤੇ ਬਹੁਤ ਜ਼ੋਰ ਦਿੰਦੇ ਸਨ ਅਤੇ ਕਹਿੰਦੇ ਸਨ ਕਿ ਬਿਨਾਂ ਦਸਾਂ-ਨੌਹਾਂ ਦੀ ਕਮਾਈ ਦੇ ਪਰਮਾਰਥ ਕਮਾਉਣਾ ਔਖਾ ਹੀ ਨਹੀਂ ਬਲਕਿ ਅਸੰਭਵ ਹੈ। ਇਸੇ ਤਰ੍ਹਾਂ ਆਪ ਸਤਸੰਗੀਆਂ ਨੂੰ ਨੇਕ-ਪਾਕ ਰਹਿਣੀ, ਉੱਚੇ ਚਲਣ, ਮਾਸ-ਸ਼ਰਾਬ ਤੋਂ ਪ੍ਰਹੇਜ਼ ਦਾ ਵੀ ਉਪਦੇਸ਼ ਕਰਦੇ ਸਨ।

ਨਾਮ-ਦਾਨ ਦੀ ਬਖ਼ਸ਼ਿਸ਼ ਅਤੇ ਸਤਿਸੰਗ ਤੋਂ ਬਿਨਾਂ ਹਜ਼ੂਰ ਨੇ ਪਰਮਾਰਥ ਦੇ ਖੋਜੀਆਂ ਅਤੇ ਅਭਿਆਸੀਆਂ ਦੇ ਲਾਭ ਲਈ ਇੱਕ ਵੱਡਾ ਗ੍ਰੰਥ

"ਗੁਰਮਤ ਸਿੱਧਾਂਤ" ਰਚਿਆ। ਇਸ ਦੇ ਦੋ ਭਾਗ ਹਨ। ਹਰ ਭਾਗ ਵਿਚ ਲਗ-ਪਗ ਇਕ ਹਜ਼ਾਰ ਪੰਨੇ ਹਨ। ਇਸ ਵਿਚ ਆਪ ਨੇ ਦੁਨੀਆ ਦੇ ਸਭ ਮਜ਼੍ਹਬਾਂ ਵਿਚੋਂ ਹਵਾਲੇ ਦੇ ਕੇ ਪਰਮਾਰਥੀ ਸਿੱਧਾਂਤਾਂ ਤੇ ਮਸਲਿਆਂ ਦੀ ਅਤੀ ਪਰਬੀਨ ਵਿਆਖਿਆ ਕੀਤੀ ਹੈ। ਇਹ ਗ੍ਰੰਥ ਪਰਮਾਰਥੀ ਗਿਆਨ ਦਾ ਇਕ ਵੱਡਾ ਕੋਸ਼ ਹੈ।

ਹਜ਼ੂਰ ਗੁਰੂ ਸਾਹਿਬਾਨ, ਸੁਆਮੀ ਜੀ ਮਹਾਰਾਜ ਅਤੇ ਦੂਸਰੇ ਕਈ ਸੰਤਾਂ ਦੀ ਬਾਣੀ ਸਤਿਸੰਗ ਲਈ ਲੈਂਦੇ ਸਨ। ਆਪ ਮਹਾਤਮਾਂ ਦੀ ਬਾਣੀ ਦੀਆਂ ਗੁਪਤ ਰਮਜ਼ਾਂ ਨੂੰ ਇਸ ਤਰ੍ਹਾਂ ਖੋਲ੍ਹ ਕੇ ਸਮਝਾਉਂਦੇ ਸਨ ਕਿ ਵੱਡੇ-ਵੱਡੇ ਪੰਡਤ, ਗਿਆਨੀ ਵੀ ਦੰਗ ਰਹਿ ਜਾਂਦੇ ਸਨ। ਫਿਰ ਕਮਾਲ ਇਹ ਕਿ ਆਪ ਹਰ ਰਮਜ਼ ਨੂੰ ਐਸੀ ਸਰਲ ਭਾਸ਼ਾ ਅਤੇ ਐਸੇ ਪਰਮਾਣ, ਉਕਤੀ-ਯੁਕਤੀ ਨਾਲ ਸਮਝਾਉਂਦੇ ਸਨ ਕਿ ਸੁਣਦੇ-ਸੁਣਦੇ ਹੀ ਗਲ ਜਗਿਆਸੂ ਦੇ ਹਿਰਦੇ ਵਿਚ ਬਹਿ ਜਾਂਦੀ ਸੀ। ਆਪ ਦੇ ਪ੍ਰਾਪਤ ਅਮੋਲਕ ਸਤਿਸੰਗ ਸੱਤ ਭਾਗਾਂ ਵਿਚ ਛਪਵਾਏ ਜਾ ਚੁਕੇ ਹਨ।

ਆਪ ਸਤਿਸੰਗ ਵਿਚ ਕਈ ਕਹਾਣੀਆਂ ਸੁਣਾਉਂਦੇ ਸਨ ਅਤੇ ਆਪ ਦੀਆਂ ਸੁਣਾਈਆਂ ਹੋਈਆਂ ਕਹਾਣੀਆਂ "ਪਰਮਾਰਥੀ ਸਾਖੀਆਂ" ਨਾਮੀ ਪੁਸਤਕ ਦੇ ਰੂਪ ਵਿਚ ਛਾਪੀਆਂ ਗਈਆਂ ਹਨ।

ਇਸ ਤੋਂ ਬਿਨਾਂ ਆਪਦੇ ਭਾਰਤੀ ਅਤੇ ਬਦੇਸ਼ੀ ਸਤਸੰਗੀ ਅਨੇਕ ਮਸਲਿਆਂ ਸੰਬੰਧੀ ਪੱਤਰਾਂ ਦੁਆਰਾ ਪ੍ਰਸ਼ਨ ਕਰਦੇ ਰਹਿੰਦੇ ਸਨ। ਇਹਨਾਂ ਪੱਤਰਾਂ ਦੇ ਉੱਤਰ "ਪਰਮਾਰਥੀ ਪੱਤਰ ਭਾਗ ਦੂਜਾ" ਨਾਂ ਹੇਠ ਛਪਵਾਏ ਗਏ ਹਨ ਅਤੇ ਰੂਹਾਨੀਅਤ ਦਾ ਕੋਈ ਐਸਾ ਪਹਿਲੂ ਨਹੀਂ ਜਿਸ ਬਾਰੇ ਇਨ੍ਹਾਂ ਪੱਤਰਾਂ ਵਿਚ ਭਰਪੂਰ ਚਰਚਾ ਨਾ ਕੀਤੀ ਗਈ ਹੋਵੇ!

੨ ਅਪ੍ਰੈਲ ੧੯੪੮ ਨੂੰ ਜੋਤੀ-ਜੋਤ ਸਮਾਉਣ ਤੋਂ ਪਹਿਲੋਂ ੨੦ ਮਾਰਚ ੧੯੪੮ ਨੂੰ ਆਪ ਨੇ ਅਪਣੀ ਲਿਖਤੀ ਵਸੀਅਤ ਦੁਆਰਾ ਆਪਣੇ ਗੁਰਮੁਖ ਸੇਵਕ ਸਰਦਾਰ ਬਹਾਦਰ ਜਗਤ ਸਿੰਘ ਜੀ ਮਹਾਰਾਜ ਨੂੰ ਆਪਣੀ ਜਗ੍ਹਾ ਨਾਮ-ਦਾਨ ਬਖ਼ਸ਼ਣ ਅਤੇ ਸੰਗਤ ਦੀ ਸੰਭਾਲ ਕਰਨ ਦਾ ਹੁਕਮ ਦਿੱਤਾ। ਹਜ਼ੂਰ ਨੇ ਇਹ ਵੀ ਫ਼ਰਮਾਇਆ ਕਿ ਸੰਗਤ ਕੋਈ ਚਿੰਤਾ ਨਾ ਕਰੇ। ਆਪ ਨੇ ਭਰੋਸਾ ਦਿੱਤਾ ਕਿ ਬਾਬਾ ਜੀ ਮਹਾਰਾਜ ਸਭ ਦੇ ਅੰਗ ਸੰਗ ਹਨ। ਆਪ ਨੇ ਫ਼ਰਮਾਇਆ ਕਿ ਸਤਿਸੰਗ ਅਤੇ ਡੇਰਾ ਅਗੇ ਤੋਂ ਵੀ ਵੱਧ ਚੜ੍ਹ ਕੇ ਤਰੱਕੀ ਕਰੇਗਾ ਅਤੇ ਮੇਰੇ ਤੋਂ ਬਾਅਦ ਆਉਣ ਵਾਲੇ ਹੋਰ ਵੀ ਵਧ ਤਪ-ਤੇਜ ਤੇ ਪਰਤਾਪ ਵਾਲੇ ਹੋਣਗੇ।

**ਡੇਰਾ ਬਾਬਾ ਜੈਮਲਸਿੰਘ** **ਕੇ. ਐਲ. ਖੰਨਾ**

ਸਕੱਤ੍ਰ

# ਭੂਮਿਕਾ

ਕਈ ਵਰ੍ਹੇ ਹੋਏ ਹਨ ਕਿ "ਸ਼ਬਦ ਦੀ ਮਹਿਮਾ ਦੇ ਸ਼ਬਦ" ਨਾਮੀ ਗ੍ਰੰਥ ਗੁਰੂ ਘਰ ਦੇ ਖੋਜੀਆਂ ਦੇ ਲਾਭ ਹਿਤ ਛਪਵਾਇਆ ਗਿਆ ਸੀ। ਉਸ ਵਿੱਚ ਕਈ ਵਾਧੇ ਘਾਟੇ ਕਰਕੇ ਤੇ ਕਈਆਂ ਸ਼ਬਦਾਂ ਦੀ ਤਰਤੀਬ ਨੂੰ ਬਦਲਾਕੇ ਦੂਜੀ ਐਡੀਸ਼ਨ ਪ੍ਰਕਾਸ਼ਤ ਕੀਤੀ ਗਈ। ਤੀਸਰੀ ਐਡੀਸ਼ਨ ਬੇਨਤੀ, ਬੈਰਾਗ ਆਦਿਕ ਦੇ ਵਧੇਰੇ ਸ਼ਬਦ ਪਾ ਕੇ ਛਾਪੀ ਗਈ। ਕਠਿਨ ਪਦਾਂ ਦੇ ਅਰਥ ਹਰ ਸਫੇ ਦੇ ਥੱਲੇ ਫੁਟ ਨੋਟਾਂ ਦੀ ਸ਼ਕਲ ਵਿਚ ਦੇ ਦਿੱਤੇ ਗਏ ਹਨ ਤਾਂ ਜੁ ਪਾਠਕ ਜਨਾਂ ਨੂੰ ਲਾਭਦਾਇਕ ਹੋਣ। ਹਰ ਮਹਾਂ ਪੁਰਖ ਦੀ ਬਾਣੀ ਨੂੰ ਅਰੰਭ ਕਰਨ ਤੋਂ ਪਹਿਲਾਂ ਉਸਦੇ ਜੀਵਨ ਉੱਪਰ ਭੀ ਥੋੜ੍ਹਾ-ਬਹੁਤ ਚਾਨਣ ਪਾਇਆ ਗਿਆ ਹੈ।

ਜਿਸ ਤਰ੍ਹਾਂ ਕਈ ਇਕ ਸੱਜਨਾਂ ਨੇ ਅੱਜ ਤਾਈਂ ਜੋ ਗੁਟਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋ ਇਕਤ੍ਰ ਕੀਤੇ ਹਨ, ਉਨ੍ਹਾਂ ਦਾ ਭਾਵ ਕੇਵਲ ਲੋਕਾਂ ਨੂੰ ਨਿਤ ਨੇਮ ਸਿਖਾਉਣ ਅਰ ਜਨਮ, ਅਨੰਦ ਤੇ ਮ੍ਰਿਤਕ ਸੰਸਕਾਰ ਦੇ ਸਮੇਂ ਗੰਦੇ ਗੀਤਾਂ ਅਤੇ ਰੋਣ ਪਿੱਟਣ ਦੀਆਂ ਕੁਰੀਤੀਆਂ ਤੋਂ ਹਟਾ ਕੇ ਗੁਰਬਾਣੀ ਵੱਲ ਪ੍ਰੇਰਨ ਦਾ ਸੀ, ਇੱਸੇ ਤਰ੍ਹਾਂ ਇਸ ਪੋਥੀ ਦੇ ਸ਼ਬਦ ਇਕਤ੍ਰ ਕਰਨ ਦਾ ਕਾਰਨ ਇਹ ਹੈ ਕਿ ਖੋਜੀ ਜਨਾਂ ਨੂੰ ਨਿਰਮਲ ਪਰਮਾਰਥ ਦੀ ਸੋਝੀ ਪੈ ਜਾਏ। ਜਦੋਂ ਜਨਾਂ ਨੂੰ ਕੁਝ ਪਰਮਾਰਥ ਦੀ ਚਾਹ ਉਠਦੀ ਹੈ, ਤਾਂ ਓਹ ਬਾਹਰ ਮੁਖੀ ਰਹਿਤ-ਬਹਿਤ ਅਰ ਕੇਵਲ ਬਾਣੀ ਦੇ ਪੜ੍ਹਨ ਵਿੱਚ ਲੱਗਕੇ ਇਸੇ ਨੂੰ ਹੀ ਨਿਰਮਲ ਪਰਮਾਰਥ ਸਮਝ ਲੈਂਦੇ ਹਨ ਅਰ ਉੱਸੇ ਵਿੱਚ ਮਗਨ ਹੋਕੇ ਆਪਣੇ ਅਸਲੀ ਮਨੋਰਥ ਦੀ ਪ੍ਰਾਪਤੀ ਵੱਲੋਂ ਖਾਲੀ ਰਹਿ ਜਾਂਦੇ ਹਨ। ਬਹੁਤ ਸਾਰੇ ਲੋਕ ਗ੍ਰੰਥਾਂ-ਪੋਥੀਆਂ ਦੇ ਰਟਣ ਵਿੱਚ ਹੀ "ਮੁਕਤੀ" ਸਮਝੀ ਬੈਠੇ ਹਨ, ਪਰ ਗੁਰਬਾਣੀ ਦੱਸਦੀ ਹੈ ਕਿ ਇਨ੍ਹਾਂ ਦੇ ਕੇਵਲ ਪੜ੍ਹ ਲੈਣ ਨਾਲ ਹੀ ਜੀਵ ਦਾ ਉੱਧਾਰ ਨਹੀਂ ਹੋ ਸਕਦਾ ਜਦ ਤਕ ਕਿ ਸ਼ਬਦ ਦੇ ਦਾਤਾ ਪੂਰਨ ਸਤਿਗੁਰੂ ਦਾ ਮਿਲਾਪ ਨਹੀਂ ਹੁੰਦਾ ਤੇ ਸਿੱਖ ਖ਼ੁਦ ਸ਼ਬਦ ਦੀ ਕਮਾਈ ਨਹੀਂ ਕਰਦਾ। ਇਸ ਤੋਂ ਬਿਨਾ ਕੋਈ ਭੀ ਕਰਮ-ਧਰਮ ਜਾਂ

ਓਹੁ ਵੇਪਰਵਾਹੁ [1]ਅਤੋਲਵਾ ਗੁਰਮਤਿ ਕੀ ਮਤਿ ਸਾਰੁ ॥ ੨ ॥
ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥
ਬਿਨੁ ਸੰਗਤਿ ਸਾਧ ਨ [2]ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ ॥ ੩ ॥
ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ॥
ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥
ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥ ੪ ॥ ੧੭ ॥

*ਸਿਰੀ ਰਾਗੁ ਮਹਲਾ ੧ ॥* (ਪੰਨਾ ੨੦)

ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥
ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ [3]ਨਿਰਜਾਸਿ ॥ ੧ ॥
ਜੀਅਰੇ ਰਾਮ ਜਪਤ ਮਨੁ ਮਾਨੁ ॥
ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥ ੧ ॥ ਰਹਾਉ ॥
ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥ ੨ ॥
ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥
ਖੜਿ ਦਰਗਹ [4]ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥ ੩ ॥
ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥
ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥
ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥ ੪ ॥
ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥
ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥ ੫ ॥ ੧੮ ॥

---

੧. ਜਿਸਦਾ ਤੋਲ ਯਾ ਅੰਦਾਜ਼ਾ ਨਹੀਂ । ੨. ਤ੍ਰਿਪਤੀ ਹੋਣੀ, ਰੱਜਣਾ ।
੩. ਨਿਰਣਾ ਕਰੇ । ੪. ਵਡਿਆਈ ਦਿੱਤੀ ਜਾਂਦੀ ਹੈ ।

### ਸਿਰੀ ਰਾਗੁ ਮਹਲਾ ੧ ॥ (ਪੰਨਾ ੨੧)

ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥
ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥
ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥ ੧ ॥
ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ॥
ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥ ੧ ॥ ਰਹਾਉ ॥
ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥
ਹਿੰਸਾ ਹਉਮੈ [1]ਗਤੁ ਗਏ ਨਾਹੀ ਸਹਸਾ ਸੋਗੁ ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥ ੨ ॥
ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥
ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥
ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥ ੩ ॥
ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥
ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥ ੪ ॥ ੨੦ ॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੨੨)

ਭਰਮੇ [2]ਭਾਹਿ ਨ [3]ਵਿਝਵੈ ਜੇ ਭਵੈ ਦਿਸੰਤਰ ਦੇਸੁ ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥ ੧ ॥
ਮਨ ਰੇ ਗੁਰਮੁਖਿ ਅਗਨਿ ਨਿਵਾਰਿ ॥
ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥ ੧ ॥ ਰਹਾਉ ॥
ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ ॥
ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥
ਆਪੁ ਗਇਆ ਸੁਖੁ ਪਾਇਆ ਮਿਲਿ [4]ਸਲਲੈ ਸਲਲ ਸਮਾਇ ॥ ੨ ॥
ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ ॥
ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥

---

੧. ਨਾਸ ਹੋ ਗਏ । ੨. ਅੱਗ । ੩. ਬੁਝਦੀ । ੪. ਪਾਣੀ ਵਿਚ ਪਾਣੀ ।

ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥ ੩ ॥
ਜਿਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥
ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ [1]ਨੀਸਾਣੁ ॥ ੪ ॥ ੨੨ ॥

*ਸਿਰੀ ਰਾਗੁ ਮਹਲਾ ੧ ਘਰੁ ੨ ॥* (ਪੰਨਾ ੨੩)

ਧਨੁ [2]ਜੋਬਨੁ ਅਰੁ [3]ਫੁਲੜਾ [4]ਨਾਠੀਅੜੇ ਦਿਨ ਚਾਰਿ ॥
[5]ਪਬਣਿ ਕੇਰੇ ਪਤ ਜਿਉ [6]ਢਲਿ ਢੁਲਿ ਜੁੰਮਣਹਾਰ ॥ ੧ ॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ [7]ਨਉ ਹੁਲਾ ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥ ੧ ॥ ਰਹਾਉ ॥
ਸਜਣ ਮੇਰੇ ਰੰਗੁਲੇ ਜਾਇ ਸੁਤੇ [8]ਜੀਰਾਣਿ ॥
[9]ਹੰਭੀ [10]ਵੰਞਾ [11]ਡੁਮਣੀ ਰੋਵਾ [12]ਝੀਣੀ ਬਾਣਿ ॥ ੨ ॥
ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥
ਲਗੀ ਆਵਹਿ ਸਾਹੁਰੈ ਨਿਤ ਨ [13]ਪੇਈਆ ਹੋਇ ॥ ੩ ॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥ ੪ ॥ ੨੪ ॥

*ਸਿਰੀ ਰਾਗੁ ਮਹਲਾ ੧ ਘਰੁ ੩ ॥* (ਪੰਨਾ ੨੩)

ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥
ਹੋਇ [14]ਕਿਰਸਾਣੁ ਈਮਾਨੁ ਜੰਮਾਇ ਲੈ
ਭਿਸਤੁ ਦੋਜਕੁ [15]ਮੂੜੇ ਏਵ ਜਾਣੀ ॥ ੧ ॥
ਮਤੁ ਜਾਣ [16]ਸਹਿ ਗਲੀ ਪਾਇਆ ॥
ਮਾਲ ਕੈ ਮਾਣੈ ਰੂਪ ਕੀ ਸੋਭਾ
ਇਤੁ ਬਿਧੀ ਜਨਮੁ ਗਵਾਇਆ ॥ ੧ ॥ ਰਹਾਉ ॥
ਐਬ ਤਨਿ ਚਿਕੜੋ ਇਹੁ ਮਨੁ [17]ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥

---

੧. ਨਿਸ਼ਾਨੀ, ਪਰਵਾਨਾ, ਪਾਸਪੋਰਟ । ੨. ਜੁਆਨੀ । ੩. ਖ਼ੁਸ਼ੀ । ੪. ਪ੍ਰਾਹੁਣੇ । ੫. ਇਕ ਚੁਪੱਤੀ ਬੂਟੀ । ੬. ਢਲ ਕੇ ਤੇ ਡਿਗ ਕੇ ਜਾਣ ਵਾਲੇ । ੭. ਨਵੇਂ ਹੁਲਾਰੇ ਮਾਰਨ ਵਾਲਾ । ੮. ਉਜਾੜ, ਮਸਾਣ । ੯. ਮੈਂ ਵੀ । ੧੦. ਜਾਵਾਂਗਾ । ੧੧. ਦੁਖੀ ਮਨ ਵਾਲੀ । ੧੨. ਬਰੀਕ ਅਵਾਜ਼ ਨਾਲ । ੧੩. ਪੇਕਾ (ਇਹ ਸੰਸਾਰ) । ੧੪. ਜ਼ਿਮੀਂਦਾਰ । ੧੫. ਮੂਰਖਾ । ੧੬. ਸ਼ਹੁ, ਖਾਵੰਦ (ਵਾਹਿਗੁਰੂ) । ੧੭. ਡੱਡੂ ।

ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥ ੨ ॥
ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ ॥ ੩ ॥
ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤਕੁ [1]ਸੰਜਿਆਹੀ ॥੪॥੨੭॥

*ਸਿਰੀ ਰਾਗੁ ਮਹਲਾ ੧ ਘਰੁ ੪ ॥* (ਪੰਨਾ ੨੫)

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥
ਜਹ ਜਹ ਦੇਖਾ ਤਹ ਤਹ ਤੂਹੈ ਤੁਝਤੇ ਨਿਕਸੀ ਫੂਟਿ ਮਰਾ ॥ ੧ ॥
ਨ ਜਾਣਾ [2]ਮੇਉ ਨ ਜਾਣਾ [3]ਜਾਲੀ ॥
ਜਾ ਦੁਖੁ ਲਾਗੈ ਤਾ ਤੁਝੈ [4]ਸਮਾਲੀ ॥ ੧ ॥ ਰਹਾਉ ॥
ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥
ਤੂ ਦੇਖਹਿ ਹਉ [5]ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ ॥ ੨ ॥
ਜੇਤਾ ਦੇਹਿ ਤੇਤਾ ਹਉ ਖਾਉ ॥ [6]ਬਿਆ ਦਰੁ ਨਾਹੀ ਕੈ ਦਰਿ ਜਾਉ ॥
ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ੩ ॥
ਆਪੇ ਨੇੜੈ ਦੂਰਿ ਆਪੇ ਹੀ ਆਪੇ [7]ਮੰਝਿ ਮਿਆਨੋੁ ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥ ੪ ॥ ੩੧ ॥

*ਸਿਰੀ ਰਾਗੁ ਮਹਲਾ ੧ ॥* (ਪੰਨਾ ੫੪)

ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ [8]ਪਾਜੁ ਖੁਆਰੁ ॥ ੧ ॥
ਹਰਿ ਜੀਉ ਇਉ ਪਿਰੁ [9]ਰਾਵੈ ਨਾਰਿ ॥
ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥ ੧ ॥ ਰਹਾਉ ॥
ਗੁਰਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥
ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥

੧. ਕੱਠਾ ਕੀਤਾ ਈ । ੨. ਮਲਾਹ । ੩. ਜਾਲ । ੪. ਸਮ੍ਹਾਲਦਾ ਹਾਂ, ਯਾਦ ਕਰਦਾ ਹਾਂ । ੫. ਮੁੱਕਰ ਪੈਂਦਾ ਹਾਂ । ੬. ਦੂਸਰਾ । ੭. ਅੰਦਰ । ੮. ਕੱਚਪੁਣਾ । ੯. ਰਮਣ (ਭੋਗ) ਕਰਦੀ ਹੈ ।

ਲਾਲਿ ਰਤੀ ਸਚੁ ਭੈ ਵਸੀ ਭਾਇ ਰਤੀ ਰੰਗਿ ਰਾਸਿ ॥ ੨ ॥
ਪ੍ਰਿਅ ਕੀ ਚੇਰੀ [੧]ਕਾਂਢੀਐ ਲਾਲੀ ਮਾਨੈ ਨਾਉ ॥
ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥
ਸਬਦਿ ਰਤੀ ਮਨੁ [੨]ਵੇਧਿਆ ਹਉ ਸਦ ਬਲਿਹਾਰੈ ਜਾਉ ॥ ੩ ॥
ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥
ਪਿਰੁ [੩]ਰੀਸਾਲੂ [੪]ਨਉਤਨੋ ਸਾਚਉ ਮਰੈ ਨ ਜਾਇ ॥
ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥ ੪ ॥
ਸਾਚੁ [੫]ਧੜੀ [੬]ਧਨ [੭]ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥
ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥
ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰਹਾਰੁ ॥ ੫ ॥
ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥
ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥
ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥ ੬ ॥
ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥
ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥ ੭ ॥
ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥
ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥ ੮ ॥ ੨ ॥

*ਸਿਰੀ ਰਾਗੁ ਮਹਲਾ ੧ ॥* (ਪੰਨਾ ੫੭)

ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥
ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥
ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥ ੧ ॥
ਭਾਈ ਰੇ ਅਵਰੁ ਨਾਹੀ ਮੈ ਥਾਉ ॥
ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥ ੧ ॥ ਰਹਾਉ ॥

---

੧. ਕਹੀਦੀ ਹੈ । ੨. ਵਿੰਨ੍ਹਿਆਂ । ੩. ਰਸਾਂ ਦਾ ਘਰ, ਆਨੰਦ-ਮਯ ।
੪. ਨਵਾਂ । ੫. ਪੱਟੀਆਂ । ੬. ਇਸਤ੍ਰੀ । ੭. ਗੁੰਦਾਈਆਂ ਹਨ ।

ਗੁਰਮਤਿ ਪਤਿ ਸਾਬਾਸਿ ਤਿਸੁ ਤਿਸਕੈ ਸੰਗਿ ਮਿਲਾਉ ॥
ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥
ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ ॥ ੨ ॥
ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥ ੩ ॥
ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥
ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥
ਸਬਦਿ [1]ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥ ੪ ॥
ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥
ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥
ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥ ੫ ॥
ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥
ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰਧਾਰਿ ॥
ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ ॥ ੬ ॥
ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥
ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥
ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋਵਾਰ ॥ ੭ ॥
ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥ ੮ ॥ ੮ ॥

*ਸਿਰੀ ਰਾਗੁ ਮਹਲਾ ੧ ॥* (ਪੰਨਾ ੫੯)

ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥ ੧ ॥
ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥

---

੧. ਸ਼ਬਦ ਵਿਚ ਰੰਗਿਆ ਹੋਣ ਕਰ ਕੇ ।

ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ ੧ ॥ ਰਹਾਉ ॥
ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥ ੨ ॥
ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥
ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥
ਸੁਖ ਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥ ੩ ॥
ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥
ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ [1]ਮਲਾਰੁ ॥
ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥ ੪ ॥
ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥
ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥ ੫ ॥
ਮੇਰੀ ਮੇਰੀ ਕਰਿ ਗਏ ਤਨੁ ਧਨੁ [2]ਕਲਤੁ ਨ ਸਾਥਿ ॥
ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ [3]ਆਥਿ ॥
ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥ ੬ ॥
ਆਵੈ ਜਾਇ [4]ਭਵਾਈਐ ਪਇਐ ਕਿਰਤਿ ਕਮਾਇ ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥
ਬਿਨੁ ਹਰਿਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥ ੭ ॥
ਤਿਸੁ ਬਿਨੁ ਮੇਰਾ ਕੋ ਨਹੀ ਜਿਸਕਾ ਜੀਉ ਪਰਾਨੁ ॥
ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥
ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥ ੮ ॥ ੧੦ ॥

*ਸਿਰੀ ਰਾਗੁ ਮਹਲਾ ੧ ॥* (ਪੰਨਾ ੫੯)

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ [5]ਭੀ [6]ਵਿਗਸੈ [7]ਅਸਨੇਹਿ ॥

---

੧. ਮਲਾਹ । ੨. ਇਸਤ੍ਰੀ । ੩. ਮਾਯਾ ਕਰਕੇ । ੪. ਚੁਰਾਸੀ ਵਿੱਚ ਭਵਾਇਆ ਜਾਂਦਾ ਹੈ । ੫. ਤਾਂ ਵੀ । ੬. ਖਿੜਦਾ ਹੈ । ੭. ਪਿਆਰ ਨਾਲ ।

ਜਲ ਮਹਿ ਜੀਅ ਉਪਾਇਕੈ ਬਿਨੁ ਜਲ ਮਰਣੁ ਤਿਨੇਹਿ ॥ ੧ ॥
ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥ ੧ ॥ ਰਹਾਉ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ [1]ਅਭ ਪੀਰ ॥ ੨ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
[2]ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ [3]ਕੇਹ ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥ ੩ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
[4]ਆਵਟਣੁ ਆਪੇ [5]ਖਵੈ ਦੁਧ ਕਉ ਖਪਣਿ ਨ ਦੇਇ ॥
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥ ੪ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥ ੫ ॥
ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥
ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥
ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥ ੬ ॥
ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥
ਗਿਆਨ ਪਦਾਰਥੁ ਪਾਈਐ [6]ਤ੍ਰਿਭਵਣ ਸੋਝੀ ਹੋਇ ॥
ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥ ੭ ॥
ਖੇਲਿ ਗਏ ਸੇ ਪੰਖਣੂੰ ਜੋ ਚੁਗਦੇ [7]ਸਰਤਲਿ ॥
ਘੜੀ ਕਿ [8]ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥
ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ [9]ਪਿੜੁ ਮਲਿ ॥ ੮ ॥
ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥

---

੧. ਹਿਰਦਾ । ੨. ਤਲਾਉ ਭਰੇ ਹੋਏ । ੩. ਕਿਸ ਅਰਥ ! ੪. ਕੜ੍ਹਨ ਵਿਚ । ੫. ਸਹਾਰਦਾ ਹੈ । ੬. ਤਿੰਨ ਲੋਕ । ੭. ਸਮੁੰਦਰ ਟਾਪੂਆਂ ਵਿੱਚ । ੮. ਅੱਧੀ ਘੜੀ । ੯. ਮੈਦਾਨ ।

ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥
ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥ ੯ ॥
ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ [1]ਪਤੀਆਇ ॥
ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥
ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥ ੧੦ ॥ ੧੧ ॥

*ਸਿਰੀ ਰਾਗੁ ਮਹਲਾ ੧ ॥* (ਪੰਨਾ ੬੨)

ਰਾਮ ਨਾਮਿ ਮਨੁ [2]ਬੇਧਿਆ ਅਵਰੁ ਕਿ ਕਰੀ ਵੀਚਾਰੁ ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥
ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥ ੧ ॥
ਮਨ ਰੇ ਸਾਚੀ ਖਸਮ ਰਜਾਇ ॥
ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥੧॥ਰਹਾਉ॥
ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ [3]ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥ ੨ ॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥
ਹਰਿਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥ ੩ ॥
ਕੰਚਨ ਕੇ ਕੋਟ [4]ਦਤੁ ਕਰੀ ਬਹੁ [5]ਹੈਵਰ [6]ਗੈਵਰ ਦਾਨੁ ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥ ੪ ॥
ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ ੫ ॥
ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥

---

੧. ਨਿਸਚਾ ਆਵੇ । ੨. ਵਿੰਨ੍ਹਿਆ । ੩. ਲੱਕੜੀ । ੪. ਦਾਨ । ੫. ਘੋੜੇ । ੬. ਹਾਥੀ ।

ਇਕਨੈ ਭਾਂਡੇ ਸਾਜਿਐ ਇਕੁ ਚਾਨਣੁ [1]ਤਿਹੁ ਲੋਇ ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ ੬ ॥
ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥
ਪੀ ਅੰਮ੍ਰਿਤੁ ਸੰਤੋਖਿਆ ਦਰਗਹਿ [2]ਪੈਧਾ ਜਾਇ ॥ ੭ ॥
ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥ ੮ ॥ ੧੪ ॥

*ਸਿਰੀ ਰਾਗੁ ਮਹਲਾ ੧ ॥* (ਪੰਨਾ ੬੩)

[3]ਡੂੰਗਰੁ ਦੇਖਿ ਡਰਾਵਣੋ ਪੇਈਅੜੈ [4]ਡਰੀਆਸੁ ॥
ਊਚਉ ਪਰਬਤੁ [5]ਗਾਖੜੋ ਨਾ ਪਉੜੀ ਤਿਤੁ ਤਾਸੁ ॥
ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ [6]ਤਰੀਆਸੁ ॥ ੧ ॥
ਭਾਈ ਰੇ ਭਵਜਲੁ [7]ਬਿਖਮੁ [8]ਡਰਾਂਉ ॥
ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥ ੧ ॥ ਰਹਾਉ ॥
ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥
ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥
ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥ ੨ ॥
ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥
[9]ਹਸਤੀ ਘੋੜੇ [10]ਪਾਖਰੇ ਲਸਕਰ ਲਖ ਅਪਾਰ ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ [11]ਅਸਾਰ ॥ ੩ ॥
ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥
[12]ਪਿੰਡੁ ਪੜੈ ਜੀਉ ਖੇਲਸੀ [13]ਬਦਫੈਲੀ ਕਿਆ ਹਾਲੁ ॥ ੪ ॥
ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥

---

੧. ਦੁਨੀਆਂ, ਤ੍ਰਿਲੋਕੀ । ੨. ਆਦਰ ਨਾਲ । ੩. ਪਹਾੜ । ੪. ਡਰ ਗਈ ਹਾਂ । ੫. ਔਖਾ ਹੈ । ੬. ਤਰ ਗਈ ਹਾਂ ੭. ਕਠਨ । ੮. ਡਰਾਉਣਾ । ੯. ਹਾਥੀ । ੧੦. ਲੋਹੇ ਦਾ ਝੁੱਲ । ੧੧. ਬੇਅਰਥ ਹੀ । ੧੨. ਸਰੀਰ ਡਿਗ ਪਵੇਗਾ । ੧੩. ਖੋਟੇ ਕੰਮ ।

[1]ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥
ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥ ੫ ॥
[2]ਮਹਰ [3]ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥
ਮਨਮੁਖਿ ਨਾਮੁ ਵਿਸਾਰਿਆ ਜਿਉ [4]ਡਵਿ [5]ਦਧਾ [6]ਕਾਨੁ ॥ ੬ ॥
ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥
ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ [7]ਸੁਆਹਿ ॥
ਗੁਰਿ ਰਾਖੇ ਸੇ ਨਿਰਮਲੇ ਸਬਦਿ [8]ਨਿਵਾਰੀ ਭਾਹਿ ॥ ੭ ॥
ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥
ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥
ਮਨਮੁਖ ਭਉਜਲਿ [9]ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥ ੮ ॥ ੧੬ ॥

ੴ ਸਤਿਗੁਰਪ੍ਰਸਾਦਿ ॥

*ਸਿਰੀ ਰਾਗੁ ਮਹਲਾ ੧ ਘਰੁ ੩ ॥* (ਪੰਨਾ ੭੧)

ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ ਅੰਦਰਿ ਭੋਗੀਆ ॥
ਤੇਰਾ ਅੰਤੁ ਨ ਪਾਇਆ ਸੁਰਗਿ [10]ਮਛਿ [11]ਪਇਆਲਿ ਜੀਉ ॥ ੧ ॥
ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥ ੧ ॥ ਰਹਾਉ ॥
ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥
ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥ ੨ ॥
ਪਰਗਟਿ [12]ਪਾਹਾਰੈ ਜਾਪਦਾ ॥ ਸਭੁ ਨਾਵੈ ਨੋ [13]ਪਰਤਾਪਦਾ ॥
ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥ ੩ ॥
ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮ ਗਤਿ ਪਾਈਐ ॥
ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰ ਦੀਆ ਬੁਝਾਇ ਜੀਉ ॥ ੪ ॥
ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥

---

੧. ਅਤਰ । ੨. ਸਰਦਾਰ । ੩. ਬਾਦਸ਼ਾਹ । ੪. ਬਨ ਅਗਨੀ ਦਾ । ੫. ਸੜਿਆ ਹੋਇਆ । ੬. ਕਾਨਾ । ੭. ਕਾਲੇ ਹੋ ਰਹੇ ਹਨ । ੮. ਅੱਗ ਮਿਟਾਈ । ੯. ਸੜ । ੧੦. ਮਾਤ ਲੋਕ । ੧੧. ਪਾਤਾਲ । ੧੨. ਸੰਸਾਰ ਵਿੱਚ । ੧੩. ਲੋਚਦਾ ।

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ ੫ ॥
ਇਹੁ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥
ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥ ੬ ॥
ਦੋਹਾਗਣੀ ਕਿਆ [1]ਨੀਸਾਣੀਆ ॥ ਖਸਮਹੁ [2]ਘੁਥੀਆ ਫਿਰਹਿ ਨਿਮਾਣੀਆ ॥
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥ ੭ ॥
ਸੋਹਾਗਣੀ ਕਿਆ ਕਰਮੁ ਕਮਾਇਆ ॥ ਪੂਰਬਿ ਲਿਖਿਆ ਫਲੁ ਪਾਇਆ ॥
ਨਦਰਿ ਕਰੇਕੈ ਆਪਣੀ ਆਪੇ ਲਏ ਮਿਲਾਇ ਜੀਉ ॥ ੮ ॥
ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥
ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥ ੯ ॥
ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥
ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥
ਸਤਿਗੁਰਿ ਮਿਲਿਐ ਫਲੁ ਪਾਇਆ ॥ ਜਿਨਿ ਵਿਚਹੁ [3]ਅਹਕਰਣੁ ਚੁਕਾਇਆ ॥
ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥ ੧੧ ॥
ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥
ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥
ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥ ੧੩ ॥
ਹਉ ਸਤਿਗੁਰ [4]ਵਿਟਹੁ [5]ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥
ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥ ੧੪ ॥
ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥
ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥
ਆਪੇ ਖਸਮਿ ਨਿਵਾਜਿਆ ॥ ਜੀਉ ਪਿੰਡੁ ਦੇ ਸਾਜਿਆ ॥
ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥੧੬॥
ਸਭਿ ਸੰਜਮ ਰਹੇ ਸਿਆਣਪਾ ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥
ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥ ੧੭ ॥
ਮੇਰੇ ਗੁਣ ਅਵਗਨ ਨ ਬੀਚਾਰਿਆ ॥ ਪ੍ਰਭਿ ਅਪਣਾ ਬਿਰਦੁ ਸਮਾਰਿਆ ॥
ਕੰਠਿ ਲਾਇਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥ ੧੮ ॥

---

੧. ਨਿਸ਼ਾਨੀਆਂ । ੨. ਭੁੱਲੀਆਂ । ੩. ਹੰਕਾਰ । ੪. ਉੱਤੋਂ ।
੫. ਬਲਿਹਾਰ ਜਾਂਦਾ ਹਾਂ ।

ਮੈ ਮਨਿ ਤਨਿ ਪ੍ਰਭੂ ਧਿਆਇਆ ॥ ਜੀਇ [1]ਇਛਿਅੜਾ ਫਲੁ ਪਾਇਆ ॥
ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥ ੧੯ ॥
ਤੁਧੁ ਆਪੇ ਆਪੁ ਉਪਾਇਆ ॥ ਦੂਜਾ ਖੇਲੁ ਕਰਿ ਦਿਖਲਾਇਆ ॥
ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥ ੨੦ ॥
ਗੁਰਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ ॥
ਕਿਰਪਾ ਕਰਿਕੈ ਆਪਣੀ ਆਪੇ ਲਏ ਸਮਾਇ ਜੀਉ ॥ ੨੧ ॥
ਗੋਪੀ ਨੈ [2]ਗੋਆਲੀਆ ॥ ਤੁਧੁ ਆਪੇ [3]ਗੋਇ ਉਠਾਲੀਆ ॥
ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥ ੨੨ ॥
ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥
ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥ ੨੩ ॥
ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ [4]ਦਿਹੈ ਵਡਿਆਈਆਂ ॥
ਅਣ ਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥ ੨੪ ॥ ੧ ॥

*ਸਿਰੀ ਰਾਗ ਕੀ ਵਾਰ* (ਪੰਨਾ ੮੫)

ਮ: ੧ ॥

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ [5]ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥
ਨਾਨਕ ਜਨਮੁ ਸਕਾਰਥਾ ਜੇ ਤਿਨਕੈ ਸੰਗਿ ਮਿਲਾਹ ॥ ੨ ॥

*ਸਲੋਕ ਮ: ੧ ॥* (ਪੰਨਾ ੯੧)

ਕੁਬੁਧਿ ਡੂਮਣੀ ਕੁਦਇਆ ਕਸਾਇਣਿ
ਪਰ ਨਿੰਦਾ ਘਟ ਚੂਹੜੀ [6]ਮੁਠੀ ਕ੍ਰੋਧਿ ਚੰਡਾਲਿ ॥
[7]ਕਾਰੀ ਕਢੀ ਕਿਆ [8]ਥੀਐ ਜਾਂ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ [9]ਕਾਰਾਂ [10]ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ [11]ਪੰਦਿ ਨ ਦੇਹੀ ॥ ੧ ॥

---

੧. ਲੋੜੀਦਾ। ੨. ਗੁਜਰੀਆਂ। ੩. ਪ੍ਰਿਥਵੀ, ਵਿਸ਼੍ਵ। ੪. ਦਿਨੇ। ੫. ਅਸ਼ੁੱਧ, ਅਪਵਿਤ੍ਰ। ੬. ਲੁੱਟੀ। ੭. ਕਾਰਾਂ, ਲੀਕਾਂ। ੮. ਹੋਵੇਗਾ। ੯. ਲੀਕਾਂ। ੧੦ ਨ੍ਹਾਉਣਾ। ੧੧. ਰਸਤੇ।

## ਰਾਗੁ ਮਾਝ ॥

ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧ (ਪੰਨਾ ੧੦੯)

ੴ ਸਤਿਗੁਰਪ੍ਰਸਾਦਿ ॥

ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥
ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥ ੧ ॥
ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥
ਅੰਮ੍ਰਿਤ ਨਾਮੁ ਸਦਾ ਸੁਖ ਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ਰਹਾਉ॥
ਨਾ ਕੋ ਮੇਰਾ ਹਉ ਕਿਸੁ ਕੇਰਾ ॥ ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥
ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥ ੨ ॥
ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥
ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥ ੩ ॥
ਮਨਮੁਖੁ ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ ਖਾਏ ॥
ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥ ੪ ॥
ਸਾਕਤ ਕੂੜੇ ਸਚੁ ਨ ਭਾਵੈ ॥ ਦੁਬਿਧਾ ਬਾਧਾ ਆਵੈ ਜਾਵੈ ॥
ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥ ੫ ॥
ਪੇਈਅੜੈ ਪਿਰੁ ਜਾਤੋ ਨਾਹੀ ॥ ਝੂਠਿ ਵਿਛੁੰਨੀ ਰੋਵੈ ਧਾਹੀ ॥
[1]ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥ ੬ ॥
ਪੇਈਅੜੈ ਜਿਨਿ ਜਾਤਾ ਪਿਆਰਾ ॥ ਗੁਰਮੁਖਿ ਬੂਝੈ ਤਤੁ ਬੀਚਾਰਾ ॥
ਆਵਣੁ ਜਾਣਾ [2]ਠਾਕਿ [3]ਰਹਾਏ ਸਚੈ ਨਾਮਿ ਸਮਾਵਣਿਆ ॥ ੭ ॥
ਗੁਰਮੁਖਿ ਬੂਝੈ ਅਕਥੁ ਕਹਾਵੈ ॥ ਸਚੇ ਠਾਕੁਰ ਸਾਚੋ ਭਾਵੈ ॥
ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥ ੮ ॥ ੧ ॥

ਵਾਰ ਮਾਝ ਕੀ ਮ: ੧ ॥ (ਪੰਨਾ ੧੩੭)

ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥
ਤੀਜੈ ਭਯਾ ਭਾਭੀ [4]ਬੇਬ ॥ ਚਉਥੈ ਪਿਆਰਿ [5]ਉਪੰਨੀ ਖੇਡ ॥
ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥
ਸਤਵੈ [6]ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥

---

੧. ਅਵਗੁਣਾਂ ਕਰਕੇ ਠੱਗੀ ਹੋਈ। ੨. ਰੋਕ। ੩. ਰਖ਼ਾਏ। ੪. ਮਾਂ।
੫. ਪੈਦਾ ਹੋਈ। ੬. ਇਕੱਠਾ।

ਨਾਵੈ [੧]ਧਉਲੇ [੨]ਉਭੇ ਸਾਹ ॥ ਦਸਵੈ [੩]ਦਧਾ ਹੋਆ ਸੁਆਹ ॥
ਗਏ [੪]ਸਿਗੀਤ ਪੁਕਾਰੀ [੫]ਧਾਹ ॥ ਉਡਿਆ ਹੰਸੁ ਦਸਾਏ ਰਾਹ ॥
ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ [੬]ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥ ੨ ॥
ਦਸ [੭]ਬਾਲਤਣਿ ਬੀਸ [੮]ਰਵਣਿ ਤੀਸਾ ਕਾ [੯]ਸੁੰਦਰੁ ਕਹਾਵੈ ॥
ਚਾਲੀਸੀ [੧੦]ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿ ਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥
ਨਵੈ ਕਾ [੧੧]ਸਿਹਜਾਸਣੀ ਮੂਲਿ ਨ ਜਾਣੈ [੧੨]ਅਪਬਲੁ ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ [੧੩]ਧਵਲਹਰੁ ॥ ੩ ॥

*ਪਉੜੀ ॥* (ਪੰਨਾ ੧੩੯)

ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥
ਰੰਗ ਪਰੰਗ [੧੪]ਉਪਾਰਜਨਾ ਬਹੁ ਬਹੁ ਬਿਧਿ [੧੫]ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ [੧੬]ਤੁਮਾਤੀ ॥
ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥
ਗੁਰਮੁਖਿ ਰੰਗਿ [੧੭]ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥
ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ [੧੮]ਵਡਾਤੀ ॥
ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ ॥੧॥

*ਸਲੋਕੁ ਮ: ੧ ॥* (ਪੰਨਾ ੧੪੦)

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ [੧੯]ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥
ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥
ਅਵਰਿ [੨੦]ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥ ੧ ॥

---

੧. ਚਿੱਟੇ ਵਾਲ । ੨. ਖਿੱਚਵੇਂ ਸਾਹ । ੩. ਸੜਿਆ । ੪. ਸਾਕ ਸਰਬੰਧੀ । ੫. ਰੋ ਕੇ ਢਾਹ ਮਾਰੀ । ੬. ਪੱਤਲ ਦੇਂਦੇ ਤੇ ਕਾਵਾਂ ਨੂੰ ਸੱਦਦੇ ਹਨ । ੭. ਬਾਲਕ । ੮. ਜੁਆਨ । ੯. ਸੋਹਣਾ । ੧੦. ਪੂਰਾ ਜੁਆਨ । ੧੧. ਮੰਜੇ ਉਤੇ ਪਿਆ ਰਹਿਣ ਵਾਲਾ । ੧੨. ਆਪਣਾ ਬਲ । ੧੩. ਚਿੱਟੇ ਰਾਜ ਮੰਦਰ, ਮਹਲ । ੧੪. ਸ੍ਰਿਸ਼ਟੀ । ੧੫. ਅਨੇਕ ਪ੍ਰਕਾਰ ਦੀ । ੧੬. ਤੇਰਾ । ੧੭. ਗਾੜ੍ਹਾ ਲਾਲ । ੧੮. ਵੱਡਾ । ੧੯. ਮਨੁੱਖਾਂ ਦਾ ਜਾਂ ਮਨੁੱਖ । ੨੦. ਦਿਖਾਵੇ, ਚਮਕ-ਦਮਕ ।

ਸਲੋਕੁ ਮ: ੧ ॥ (ਪੰਨਾ ੧੪੨)

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥
ਰਾਜਿ ਰੰਗੁ ਮਾਲਿ ਰੰਗੁ ॥ ਰੰਗਿ ਰਤਾ ਨਚੈ [1]ਨੰਗੁ ॥
ਨਾਨਕ ਠਗਿਆ [2]ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥੧॥

ਪਉੜੀ ॥ (ਪੰਨਾ ੧੪੫)

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥
ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥
ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥
ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ॥
ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ ॥
ਦਾਸਨਿ ਦਾਸ ਹੋਇਕੈ ਜਿਨੀ ਵਿਚਹੁ ਆਪੁ ਗਵਾਇਆ ॥
ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥ ੧੬ ॥

## ਰਾਗੁ ਗਉੜੀ ॥

ਗਉੜੀ ਚੇਤੀ ਮਹਲਾ ੧ ॥ (ਪੰਨਾ ੧੫੪)

[3]ਅੰਮ੍ਰਿਤ ਕਾਇਆ ਰਹੈ ਸੁਖਾਲੀ [4]ਬਾਜੀ ਇਹੁ ਸੰਸਾਰੋ ॥
ਲਬੁ ਲੋਭੁ [5]ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਊਪਰਿ ਛਾਰੋ ॥ ੧ ॥
ਸੁਣਿ ਸੁਣਿ ਸਿਖ ਹਮਾਰੀ ॥
[6]ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ ੧ ॥ ਰਹਾਉ ॥
ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥
ਨਿੰਦਾ [7]ਚਿੰਦਾ ਕਰਹਿ ਪਰਾਈ ਝੂਠੀ [8]ਲਾਇਤਬਾਰੀ ॥
[9]ਵੇਲਿ ਪਰਾਈ [10]ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥

---

੧. ਨੰਗਾ । ੨. ਲੁੱਟਿਆ ਹੋਇਆ । ੩. ਜੋ ਅਮਰ ਸਮਝੀ ਗਈ ਸੀ । ੪. ਝੂਠੀ ਖੇਡ । ੫. ਬਹੁਤ । ੬. ਨੇਕੀ, ਪੁੰਨ । ੭. ਚਿੰਤਨ, ਖ਼ਿਆਲ । ੮. ਚੁਗਲੀ । ੯. ਇਸਤ੍ਰੀ । ੧੦. ਦੇਖਣਾ, ਭਾਲਣਾ ।

ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥ ੨ ॥
ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥
[1]ਹਲਤਿ ਨ ਸੋਭਾ [2]ਪਲਤਿ ਨ [3]ਢੋਈ [4]ਅਹਿਲਾ ਜਨਮੁ ਗਵਾਇਆ ॥ ੩ ॥
ਹਉ ਖਰੀ [5]ਦੁਹੇਲੀ ਹੋਈ ਬਾਬਾ ਨਾਨਕ
ਮੇਰੀ ਬਾਤ ਨ ਪੁਛੈ ਕੋਈ ॥ ੧ ॥ ਰਹਾਉ ॥
[6]ਤਾਜੀ [7]ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥
ਕਿਸਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥
[8]ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥ ੪ ॥
ਦੇ ਦੇ [9]ਨੀਵ ਦਿਵਾਲ ਉਸਾਰੀ [10]ਭਸਮੰਦਰ ਕੀ ਢੇਰੀ ॥
ਸੰਚੇ ਸੰਚਿ ਨ ਦੇਈ ਕਿਸਹੀ ਅੰਧੁ ਜਾਣੈ ਸਭ ਮੇਰੀ ॥
ਸੋਇਨ ਲੰਕਾ ਸੋਇਨ ਮਾੜੀ [11]ਸੰਪੈ ਕਿਸੈ ਨ ਕੇਰੀ ॥ ੫ ॥
ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥ ੧ ॥ ਰਹਾਉ ॥
ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸਕੇ ਵਣਜਾਰੇ ॥
[12]ਜੀਉ [13]ਪਿੰਡੁ ਸਭ [14]ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥

*ਗਉੜੀ ਚੇਤੀ ਮਹਲਾ ੧ ॥* (ਪੰਨਾ ੧੫੫)

ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥
ਸ੍ਰੀ ਰਾਮ ਨਾਮਾ ਉਚਰੁ ਮਨਾ ॥ ਆਗੈ ਜਮ ਦਲੁ ਬਿਖਮੁ ਘਨਾ ॥੧॥ਰਹਾਉ॥
ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ [15]ਸਾ ਧਨਾ ॥
ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥ ੨ ॥
ਢਾਹਿ [16]ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥ ੩ ॥

---

੧. ਇਹ ਲੋਕ। ੨. ਪਰਲੋਕ। ੩. ਦਾਖਲਾ, ਪ੍ਰਵੇਸ਼। ੪. ਅਲੱਭ, ਦੁਰਲਭ। ੫. ਦੁਖੀ। ੬. ਅਰਬੀ ਘੋੜਾ। ੭. ਤੁਰਕੀ ਘੋੜਾ। ੮. ਮਿਸਰੀ ਦਾ ਕੂਜ਼ਾ। ੯. ਨੀਹਾਂ। ੧੦. ਸੁਆਹ, ਸੜਿਆ ਮੰਦਰ। ੧੧. ਸੰਪਦਾ, ਮਾਲ ਦੌਲਤ। ੧੨. ਜੀਵ। ੧੩. ਸਰੀਰ। ੧੪. ਮਾਲ, ਪੂੰਜੀ। ੧੫. ਜੀਵ ਰੂਪੀ ਇਸਤ੍ਰੀ, ਓਹ ਰੂਹ। ੧੬. ਦੇਹ ਰੂਪੀ ਮੜ੍ਹੀ।

ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ [1]ਖਾਧਾਤਾ ॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮ ਪੁਰਿ [2]ਬਾਧਾਤਾ ॥੪॥੨॥੧੪॥

ਗਉੜੀ ਬੈਰਾਗਣਿ ਮਹਲਾ ੧ ॥ (ਪੰਨਾ ੧੫੭)

ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥
ਗੁਰਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥
ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ [3]ਵਖਰੁ [4]ਵਾਪਾਰੁ ਜੀ ॥੧॥ ਰਹਾਉ ॥
ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥
ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥ ੨ ॥
ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥
ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥ ੩ ॥
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥ ੪ ॥ ੨ ॥ ੧੯ ॥

ਗਉੜੀ ਮਹਲਾ ੧ ॥ (ਪੰਨਾ ੨੨੩)

ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥
ਮੁਕਤ ਭਏ ਪ੍ਰਭ ਰੂਪ ਨ ਰੇਖੰ ॥ ੧ ॥
ਜੋਗੀ ਕਉ ਕੈਸਾ ਡਰੁ ਹੋਇ ॥
[5]ਰੂਖਿ [6]ਬਿਰਖਿ ਗ੍ਰਿਹਿ ਬਾਹਰਿ ਸੋਇ ॥ ੧ ॥ ਰਹਾਉ ॥
ਨਿਰਭਉ ਜੋਗੀ [7]ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ ਸਚਿ ਲਿਵ ਲਾਵੈ ॥
ਸੋ ਜੋਗੀ ਮੇਰੈ ਮਨਿ ਭਾਵੈ ॥ ੨ ॥
ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥ ਜਰਾ ਮਰਣ ਗਤੁ ਗਰਬੁ ਨਿਵਾਰੇ ॥
ਆਪਿ ਤਰੈ ਪਿਤਰੀ ਨਿਸਤਾਰੇ ॥ ੩ ॥
ਸਤਿਗੁਰੁ ਸੇਵੇ ਸੋ ਜੋਗੀ ਹੋਇ ॥ ਭੈ ਰਚਿ ਰਹੈ ਸੁ ਨਿਰਭਉ ਹੋਇ ॥
ਜੈਸਾ ਸੇਵੈ ਤੈਸੋ ਹੋਇ ॥ ੪ ॥
ਨਰ [8]ਨਿਹਕੇਵਲ ਨਿਰਭਉ ਨਾਉ ॥ ਅਨਾਥਹ ਨਾਥ ਕਰੇ ਬਲਿ ਜਾਉ ॥
[9]ਪੁਨਰਪਿ ਜਨਮੁ ਨਾਹੀ ਗੁਣ ਗਾਉ ॥ ੫ ॥

---

੧. ਖਾਣਾ । ੨. ਬੱਧਾ ਹੋਇਆ । ੩. ਸੌਦਾ । ੪. ਵਪਾਰ, ਤਜਾਰਤ । ੫. ਰੁੱਖ । ੬. ਬਿਰਛ, ਦ੍ਰਖਤ । ੭. ਮਾਇਆ ਤੋਂ ਰਹਿਤ, ਪਾਰਬ੍ਰਹਮ । ੮. ਸ਼ੁੱਧ ਨਿਰਲੇਪ । ੯. ਫਿਰ, ਮੁੜ ।

ਅੰਤਰਿ ਬਾਹਰਿ ਏਕੋ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥
ਸਾਚੈ ਸਬਦਿ ਦਰਿ [1]ਨੀਸਾਣੈ ॥ ੬ ॥
ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥ ਆਵੈ ਨ ਜਾਵੈ ਚੂਕੈ ਆਸਾ ॥
ਗੁਰ ਕੈ ਸਬਦਿ ਕਮਲੁ ਪਰਗਾਸਾ ॥ ੭ ॥
ਜੋ ਦੀਸੈ ਸੋ ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥
ਨਾਨਕ ਬਿਰਲੇ ਮਿਲਹਿ ਉਦਾਸਾ ॥ ੮ ॥ ੭ ॥

*ਗਉੜੀ ਮਹਲਾ ੧ ॥* (ਪੰਨਾ ੨੨੭)

ਪ੍ਰਥਮੇ ਬ੍ਰਹਮਾ [2]ਕਾਲੈ ਘਰਿ ਆਇਆ ॥
ਬ੍ਰਹਮ ਕਮਲੁ [3]ਪਇਆਲਿ ਨ ਪਾਇਆ ॥
ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥ ੧ ॥
ਜੋ ਉਪਜੈ ਸੋ ਕਾਲਿ ਸੰਘਾਰਿਆ ॥
ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥ ੧ ॥ ਰਹਾਉ ॥
ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
ਓਹੁ ਅਬਿਨਾਸੀ ਅਲਖ [4]ਅਭੇਵਾ ॥ ੨ ॥
ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥ ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥
ਮੈ [5]ਧਰ ਨਾਮੁ ਜਿਉ ਰਾਖਹੁ ਰਹਣਾ ॥ ੩ ॥
ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥ ਸਾਹ ਮਰਹਿ ਸੰਚਹਿ ਮਾਇਆ ਦਾਮ ॥
ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥ ੪ ॥
[6]ਰਯਤਿ [7]ਮਹਰ [8]ਮੁਕਦਮ [9]ਸਿਕਦਾਰੈ ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥
[10]ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥ ੫ ॥
ਨਿਹਚਲੁ ਏਕੁ ਸਚਾ ਸਚੁ ਸੋਈ ॥ ਜਿਨ ਕਰਿ ਸਾਜੀ ਤਿਨਹਿ ਸਭ [11]ਗੋਈ ॥
ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥ ੬ ॥
ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ ॥

---

੧. ਨਿਸ਼ਾਨ, ਪਰਵਾਨਾ, ਸੱਨਦ । ੨. ਕਾਲ ਦੇ ਘਰ ਵਿਚ ਆਇਆ, ਮੋਇਆ । ੩. ਪਤਾਲ ਲੋਕ । ੪.ਜਿਸ ਦਾ ਭੇਦ ਨ ਪਾਇਆ ਜਾਵੇ । ੫. ਟੇਕ । ੬. ਪਰਜਾ । ੭. ਚੌਧਰੀ । ੮. ਪੈਂਚ । ੯. ਸਰਦਾਰ । ੧੦. ਹੰਕਾਰ ਨਾਲ ਆਫਰਿਆ ਹੋਇਆ । ੧੧. ਮੁਕਾ ਦਿੱਤੀ, ਗੁਪਤ ਕਰ ਦਿੱਤੀ ।

ਕਾਲੁ ਨ ਛੋਡੈ ਬਿਨੁ ਸਤਿਗੁਰ ਕੀ [1]ਧੀਰਾ ॥ ੭ ॥
ਕਾਲੁ ਜਾਲੁ ਜਿਹਵਾ ਅਰੁ ਨੈਣੀ ॥ [2]ਕਾਨੀ ਕਾਲੁ ਸੁਣੈ ਬਿਖੁ [3]ਬੈਣੀ ॥
ਬਿਨੁ ਸਬਦੈ ਮੂਠੇ ਦਿਨੁ ਰੈਣੀ ॥ ੮ ॥
ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ [4]ਜੋਹਿ ਸਕੈ ਗੁਣ ਗਾਇ ॥
ਨਾਨਕ ਗੁਰਮੁਖਿ ਸਬਦਿ ਸਮਾਇ ॥ ੯ ॥ ੧੪ ॥

ਗਉੜੀ ਮਹਲਾ ੧ ॥ (ਪੰਨਾ ੨੨੯)

ਗੁਰਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥ ੧ ॥
ਬਿਨੁ ਗੁਰਸਬਦ ਨ ਛੂਟੀਐ ਦੇਖਹੁ ਵੀਚਾਰਾ ॥
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥ ੧ ॥ ਰਹਾਉ ॥
ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ [5]ਨਿਰਬਹੀਐ ॥ ੨ ॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ [6]ਪਾਰਖੂ ਕਲੀ ਕਾਲ [7]ਵਿਡਾਣੈ ॥ ੩ ॥
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥ ੪ ॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥ ੫ ॥
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥
ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥ ੬ ॥
ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥
[8]ਪੋਖਰੁ ਨੀਰੁ [9]ਵਿਰੋਲੀਐ ਮਾਖਨੁ ਨਹੀ [10]ਰੀਸੈ ॥ ੭ ॥
ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥
ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥ ੮ ॥
ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥
ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥ ੯ ॥ ੨ ॥ ੧੮ ॥

੧. ਧੀਰਜ । ੨. ਕੰਨਾਂ ਨਾਲ । ੩. ਬਚਨ । ੪. ਦੇਖਣਾ, ਭਾਲਣਾ । ੫. ਪਹੁੰਚੀਐ । ੬. ਪਰਖਣ ਵਾਲਾ । ੭. ਅਸਚਰਜ ਦੀ ਗੱਲ । ੮. ਝੀਲ, ਛੱਪੜ । ੯. ਰਿੜਕੀਏ । ੧੦. ਨਿਕਲਦਾ ।

ੴ ਸਤਿਨਾਮੁ ਕਰਤਾਪੁਰਖੁ ਗੁਰਪ੍ਰਸਾਦਿ ॥

ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥ (ਪੰਨਾ ੨੪੨)

ਮੁੰਧ ਰੈਣਿ [1]ਦੁਹੇਲੜੀਆ ਜੀਉ ਨੀਦ ਨ ਆਵੈ ॥
ਸਾ ਧਨ [2]ਦੁਬਲੀਆ ਜੀਉ ਪਿਰ ਕੈ ਹਾਵੈ ॥
ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥
ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ ॥
ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥ ੧ ॥
ਮੁੰਧ ਨਿਮਾਨੜੀਆ ਜੀਉ ਬਿਨੁ [3]ਧਨੀ ਪਿਆਰੇ ॥
ਕਿਉ ਸੁਖੁ ਪਾਵੈਗੀ ਬਿਨੁ ਉਰਧਾਰੇ ॥
[4]ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥
ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥
ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ ਜਾਣਿਆ ॥
ਨਾਨਕ ਨਾਮੁ ਨ ਛੋਡੈ ਸਾ ਧਨ ਨਾਮਿ ਸਹਜਿ ਸਮਾਣੀਆ ॥ ੨ ॥
ਮਿਲੁ ਸਖੀ ਸਹੇਲੜੀਹੋ ਹਮ ਪਿਰੁ [5]ਰਾਵੇਹਾ ॥
ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ ॥
ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ ॥
ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ॥
ਸਾਚ ਕੀ ਮਤਿ ਸਦਾ [6]ਨਉਤਨ ਸਬਦਿ ਨੇਹੁ ਨਵੇਲਓ ॥
ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥ ੩ ॥
ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥
ਮਿਲਿ ਵਰੁ ਨਾਰੀ ਮੰਗਲੁ ਗਾਇਆ ॥
ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ [7]ਓਮਾਹਓ ॥
ਸਾਜਨ [8]ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥

---

੧. ਦੁਖੀ। ੨. ਕਮਜ਼ੋਰ। ੩. ਮਾਲਕ। ੪. ਪਤੀ। ੫. ਸੰਗ ਕਰਨਾ, ਭੋਗ ਕਰਨਾ। ੬. ਨਿਤ ਨਵਾਂ। ੭. ਉਤਸ਼ਾਹ। ੮. ਖ਼ੁਸ਼ ਹੋਏ।

ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥
ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥ ੪ ॥ ੧ ॥

ਗਉੜੀ ਛੰਤ ਮਹਲਾ ੧ ॥ (ਪੰਨਾ ੨੪੩)

ਸੁਣਿ [1]ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥
ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥
ਧਨ ਨਾਹ ਬਾਝਹੁ ਰਹਿ ਨ ਸਾਕੈ [2]ਬਿਖਮ ਰੈਣਿ ਘਣੇਰੀਆ ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥ ੧ ॥
ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥
ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥
ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥
ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ ॥
ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥
ਨਾਨਕ ਸਾ ਧਨ ਤਾ ਪਿਰੁ ਰਾਵੈ ਜਾ ਤਿਸਕੈ ਮਨਿ ਭਾਣੀ ॥ ੨ ॥
ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ ॥
ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ ॥
ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸਹੀ ਕਾ ਸੋ ਹੋਵੈ ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ [3]ਬੇਬਾਣੈ ॥
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥ ੩ ॥
ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥
ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥
ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ [4]ਅਨਦਿਨੋ ॥
ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ ॥
ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥
ਨਾਨਕ ਨਾਮੁ ਮਹਾਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥ ੪ ॥ ੨ ॥

---

੧. ਪਤੀ । ੨. ਔਖੀ । ੩. ਬੀਆਬਾਨ ਵਿੱਚ ਰਹਿਣ ਤੋਂ । ੪. ਹਰ ਰੋਜ਼।

## ਰਾਗੁ ਆਸਾ ॥

*ਆਸਾ ਮਹਲਾ ੧ ॥* (ਪੰਨਾ ੩੫੧)

ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥ ੧ ॥
ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥ ੧ ॥ ਰਹਾਉ ॥
ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ [1]ਲਾਹੇ ॥ ੨ ॥
ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
[2]ਰਾਰੈ ਰੂਪਿ [3]ਨਿਰਾਲਮੁ ਬੈਠਾ ਨਦਰਿ ਕਰੇ ਵਿਚਿ [4]ਛਾਇਆ ॥ ੩ ॥
ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥ ੪ ॥ ੮ ॥

*ਆਸਾ ਮਹਲਾ ੧ ॥* (ਪੰਨਾ ੩੫੫)

ਕਾਇਆ ਬ੍ਰਹਮਾ ਮਨੁ ਹੈ ਧੋਤੀ ॥ ਗਿਆਨੁ ਜਨੇਊ ਧਿਆਨੁ [5]ਕੁਸਪਾਤੀ ॥
ਹਰਿਨਾਮਾ ਜਸੁ ਜਾਚਉ ਨਾਉ ॥ ਗੁਰਪਰਸਾਦੀ ਬ੍ਰਹਮਿ ਸਮਾਉ ॥ ੧ ॥
ਪਾਂਡੇ ਐਸਾ ਬ੍ਰਹਮ ਬੀਚਾਰੁ ॥
ਨਾਮੇ ਸੁਚਿ ਨਾਮੋ ਪੜਉ ਨਾਮੋ ਚਜੁ ਆਚਾਰੁ ॥ ੧ ॥ ਰਹਾਉ ॥
ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ ॥
ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ [6]ਭਾਲਿ ॥ ੨ ॥
ਪੂਜਾ ਪ੍ਰੇਮ ਮਾਇਆ ਪਰ ਜਾਲਿ ॥ ਏਕੋ ਵੇਖਹੁ ਅਵਰੁ ਨ ਭਾਲਿ ॥
ਚੀਨੈ੍ ਤਤੁ ਗਗਨ ਦਸ ਦੁਆਰ ॥ ਹਰਿ ਮੁਖਿ ਪਾਠ ਪੜੈ ਬੀਚਾਰ ॥ ੩ ॥
ਭੋਜਨੁ ਭਾਉ ਭਰਮੁ ਭਉ ਭਾਗੈ ॥ [7]ਪਾਹਰੂਅਰਾ ਛਬਿ ਚੋਰੁ ਨ ਲਾਗੈ ॥
ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥ ੪ ॥
ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥
[8]ਅਸਟਦਸੀ [9]ਚਹੁ ਭੇਦੁ ਨ ਪਾਇਆ ॥

---

੧. ਫ਼ਾਇਦੇ । ੨. ਝਗੜੇ ਤੋਂ ਜਾਂ ਮਨੋਹਰ । ੩. ਆਸਰੇ ਰਹਿਤ, ਅਟੰਕ । ੪. ਪਰਛਾਵਾਂ, ਅਕਸ । ੫. ਕੁਸ਼ਾ, ਘਾਹ ਤੇ ਪੱਤੇ । ੬. ਢੂੰਡ, ਤੱਕ । ੭. ਪਹਿਰੇਦਾਰ । ੮. ਅਠਾਰਾਂ ਪੁਰਾਣ । ੯. ਚਾਰ ਵੇਦ ।

ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥ ੫ ॥ ੨੦ ॥

*ਆਸਾ ਮਹਲਾ ੧ ॥* (ਪੰਨਾ ੩੫੯)

ਗੁਰ ਕਾ ਸਬਦੁ ਮਨੈ [1]ਮਹਿ [2]ਮੁੰਦ੍ਰਾ [3]ਖਿੰਥਾ ਖਿਮਾ [4]ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥ ੧ ॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ [5]ਪਰਮਤੰਤ ਮਹਿ ਜੋਗੀ ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੀ ॥ ੧ ॥ਰਹਾਉ॥
ਸਿਵ ਨਗਰੀ ਮਹਿ ਆਸਣਿ ਬੈਸਉ [6]ਕਲਪ ਤਿਆਗੀ ਬਾਦੰ ॥
[7]ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥ ੨ ॥
[8]ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥
ਹਰਿ ਕੀਰਤਿ [9]ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥ ੩ ॥
ਸਗਲੀ ਜੋਤਿ ਹਮਾਰੀ [10]ਸੰਮਿਆ [11]ਨਾਨਾ [12]ਵਰਨ ਅਨੇਕੰ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥ ੪ ॥ ੩ ॥ ੩੭ ॥

*ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨* (ਪੰਨਾ ੪੧੧)

ੴ ਸਤਿਗੁਰ ਪ੍ਰਸਾਦਿ ॥

[13]ਉਤਰਿ [14]ਅਵਘਟਿ ਸਰਵਰਿ ਨ੍ਹਾਵੈ ॥ ਬਕੈ ਨ ਬੋਲੈ ਹਰਿ ਗੁਣ ਗਾਵੈ ॥
ਜਲੁ ਆਕਾਸੀ ਸੁੰਨਿ ਸਮਾਵੈ ॥ ਰਸੁ ਸਤੁ ਝੋਲਿ ਮਹਾਰਸੁ ਪਾਵੈ ॥ ੧ ॥
ਐਸਾ ਗਿਆਨੁ ਸੁਨਹੁ ਅਭ ਮੋਰੇ ॥
ਭਰਿ ਪੁਰਿ ਧਾਰਿ ਰਹਿਆ ਸਭ ਠਉਰੇ ॥ ੧ ॥ ਰਹਾਉ ॥
ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ ਕਰੋਧੁ ਜਲਾਵੈ ॥
ਗਗਨਿ ਨਿਵਾਸਿ ਸਮਾਧਿ ਲਗਾਵੈ ॥ ਪਾਰਸੁ ਪਰਸਿ ਪਰਮ ਪਦੁ ਪਾਵੈ ॥ ੨ ॥
[15]ਸਚੁ ਮਨ ਕਾਰਣਿ ਤਤੁ ਬਿਲੋਵੈ ॥ [16]ਸੁਭਰ ਸਰਵਰਿ [17]ਮੈਲੁ ਨ ਧੋਵੈ ॥
ਜੈ ਸਿਉ ਰਾਤਾ ਤੈਸੋ ਹੋਵੈ ॥ ਆਪੇ ਕਰਤਾ ਕਰੇ ਸੁ ਹੋਵੈ ॥ ੩ ॥

---

੧. ਵਿਚ । ੨. ਮੁੰਦਰਾਂ । ੩. ਗੋਦੜੀ । ੪. ਹੰਢਾਉਂਦਾ ਹਾਂ । ੫. ਅਕਾਲ ਪੁਰਖ । ੬. ਕਲਪਨਾ, ਇਛਿਆ । ੭. ਨਾਦ, ਸਿੰਗ ਦੀ ਤੁਰੀ । ੮. ਪਾਤਰ, ਤੂੰਬਾ । ੯. ਰੀਤਿ, ਮਰਜਾਦਾ । ੧੦. ਸੰਗਿਆ, ਨਾਮ, ਅੱਲ । ੧੧.ਕਈ ਤਰ੍ਹਾਂ ਦੇ । ੧੨ ਜ਼ਾਤਾਂ । ੧੩. ਉਤਰਕੇ । ੧੪. ਔਖਾ ਘਾਟ । ੧੫. ਮਨ ਸਚ ਦੇ ਕਾਰਣ ਮੱਖਣ ਰਿੜਕਦਾ ਹੈ ਅਰਥਾਤ ਸੁਰਤ-ਸ਼ਬਦ ਦਾ ਅਭਿਆਸ ਕਰਦਾ ਹੈ । ੧੬. ਲਬਾ-ਲਬ, ਨਕੋ-ਨਕ । ੧੭. ਮੈਲਾਂ

ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜਾਵੈ ॥
ਦਰਸਨੁ ਆਪਿ ਸਹਜ ਘਰਿ ਆਵੈ ॥ ਨਿਰਮਲ ਬਾਣੀ ਨਾਦੁ ਵਜਾਵੈ ॥੪॥
ਅੰਤਰਿ ਗਿਆਨੁ ਮਹਾਰਸੁ ਸਾਰਾ ॥ ਤੀਰਥ ਮਜਨੁ ਗੁਰ ਵੀਚਾਰਾ ॥
ਅੰਤਰਿ ਪੂਜਾ ਥਾਨੁ [1]ਮੁਰਾਰਾ ॥ ਜੋਤੀ ਜੋਤਿ ਮਿਲਾਵਣਹਾਰਾ ॥ ੫ ॥
ਰਸਿ ਰਸਿਆ ਮਤਿ ਏਕੈ ਭਾਇ ॥ ਤਖਤ ਨਿਵਾਸੀ ਪੰਚ ਸਮਾਇ ॥
ਕਾਰ ਕਮਾਈ ਖਸਮ ਰਜਾਇ ॥[2]ਅਵਿਗਤ ਨਾਥੁ ਨ ਲਖਿਆ ਜਾਇ ॥੬॥
ਜਲ ਮਹਿ ਉਪਜੈ ਜਲ ਤੇ ਦੂਰਿ ॥ ਜਲ ਮਹਿ ਜੋਤਿ ਰਹਿਆ ਭਰਪੂਰਿ ॥
ਕਿਸੁ ਨੇੜੈ ਕਿਸੁ ਆਖਾ ਦੂਰਿ ॥ [3]ਨਿਧਿ ਗੁਣ ਗਾਵਾ ਦੇਖਿ ਹਦੂਰਿ ॥੭॥
ਅੰਤਰਿ ਬਾਹਰਿ ਅਵਰੁ ਨ ਕੋਇ ॥ ਜੋ ਤਿਸੁ ਭਾਵੈ ਸੋ [4]ਫੁਨਿ ਹੋਇ ॥
ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ॥ ਨਿਰਮਲ ਨਾਮੁ ਮੇਰਾ ਆਧਾਰੁ ॥੮॥੧॥

*ਆਸਾ ਮਹਲਾ ੧ ॥* (ਪੰਨਾ ੪੧੫)

ਮਨੁ [5]ਮੈਗਲੁ ਸਾਕਤੁ ਦੇਵਾਨਾ ॥ ਬਨ ਖੰਡਿ ਮਾਇਆ ਮੋਹਿ ਹੈਰਾਨਾ ॥
ਇਤ ਉਤ ਜਾਹਿ ਕਾਲ ਕੇ [6]ਚਾਪੇ ॥ ਗੁਰਮੁਖਿ ਖੋਜਿ ਲਹੈ ਘਰੁ ਆਪੇ ॥੧॥
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ
ਅਵਰ ਤਿਆਗਹੁ ਹਉਮੈ ਕਉਰਾ ॥ ੧ ॥ ਰਹਾਉ ॥
ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥ ਬਿਨੁ ਸਮਝੇ ਜਮ ਕਾ ਦੁਖੁ ਸਹਸੀ ॥
ਆਪੇ ਬਖਸੇ ਸਤਿਗੁਰੁ ਮੇਲੈ ॥ ਕਾਲੁ ਕੰਟਕੁ ਮਾਰੇ ਸਚੁ [7]ਪੇਲੈ ॥ ੨ ॥
ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ ਜਨਮਾ ॥
ਸਾਕਤੁ ਲੋਭੀ ਇਹੁ ਮਨੁ [8]ਮੂੜਾ ॥ ਗੁਰਮੁਖਿ ਨਾਮੁ ਜਪੈ ਮਨੁ [9]ਰੂੜਾ ॥ ੩ ॥
ਗੁਰਮੁਖਿ ਮਨੁ ਅਸਥਾਨੇ ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ ॥ ਗੁਰਮੁਖਿ ਚੀਨੈ ਹਰਿ ਪ੍ਰਭੁ ਆਪੈ ॥੪॥
ਮਨੁ ਬੈਰਾਗੀ ਹਉਮੈ ਤਿਆਗੀ ॥ ਘਟਿ ਘਟਿ ਮਨਸਾ ਦੁਬਿਧਾ ਲਾਗੀ ॥
ਰਾਮ ਰਸਾਇਣੁ ਗੁਰਮੁਖਿ ਚਾਖੈ ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥੫॥
ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥

---

੧. ਮੁਰਾਰੀ ਅਰਥਾਤ ਅਕਾਲ-ਪੁਰਖ ਦਾ । ੨. ਨਿਰਾਕਾਰ । ੩. ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਨੂੰ ਹਾਜ਼ਰ ਵੇਖ ਕੇ ਉਸਦਾ ਜਸ ਗਾਵਾਂ । ੪. ਫਿਰ । ੫. ਹਾਥੀ । ੬. ਦਬਾਉ ਵਿੱਚ । ੭. ਪੀੜਦਾ ਹੈ । ੮. ਮੂਰਖ, ਮੁਗਧ । ੯. ਸ੍ਰੇਸ਼ਟ, ਉੱਤਮ ।

ਮਾਰੇ ਪੰਚ ਅਪੁਨੈ ਵਸਿ ਕੀਏ ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥ ੬ ॥
ਗੁਰਮੁਖਿ [੧]ਰਾਗ ਸੁਆਦ ਅਨ ਤਿਆਗੇ ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨ੍ਹਿ ਭਏ ਨਿਰੰਕਾਰੀ ॥੭॥
ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ॥ ਗੁਰਮੁਖਿ ਭਗਤਿ ਭਾਉ [੨]ਧੁਨਿ ਹੋਈ ॥
ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ॥
ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥ ੮ ॥
ਰਾਮ ਰਸਾਇਣਿ ਇਹੁ ਮਨੁ ਮਾਤਾ ॥ ਸਰਬ ਰਸਾਇਣੁ ਗੁਰਮੁਖਿ ਜਾਤਾ ॥
ਭਗਤਿ ਹੇਤੁ ਗੁਰ ਚਰਣ ਨਿਵਾਸਾ ॥
ਨਾਨਕ ਹਰਿ ਜਨ ਕੇ ਦਾਸਨਿ ਦਾਸਾ ॥ ੯ ॥ ੮ ॥

### *ਆਸਾ ਮਹਲਾ ੧ ਇਕਤੁਕੀ ॥* (ਪੰਨਾ ੪੧੬)

ਗੁਰੁ ਸੇਵੇ ਸੋ ਠਾਕੁਰ ਜਾਨੈ ॥ ਦੂਖੁ ਮਿਟੈ ਸਚੁ ਸਬਦਿ ਪਛਾਨੈ ॥ ੧ ॥
ਰਾਮੁ ਜਪਹੁ ਮੇਰੀ ਸਖੀ ਸਖੈਨੀ ॥
ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥ ੧ ॥ ਰਹਾਉ ॥
ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥ ੨ ॥
ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ [੩]ਕਲਤੁ ਮਨਿ [੪]ਬੀਆ ॥੩॥
ਬੰਧਨ [੫]ਕਿਰਖੀ ਕਰਹਿ [੬]ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥
ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥
ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥
ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥ ੭ ॥
ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥

ੴ ਸਤਿਗੁਰਪ੍ਰਸਾਦਿ ॥

### *ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥* (ਪੰਨਾ ੪੧੮)

ਜੈਸੇ [੭]ਗੋਇਲਿ [੮]ਗੋਇਲੀ ਤੈਸੇ ਸੰਸਾਰਾ ॥
ਕੂੜੁ ਕਮਾਵਹਿ ਆਦਮੀ [੯]ਬਾਂਧਹਿ ਘਰ ਬਾਰਾ ॥ ੧ ॥

---

੧. ਰਾਗ ਰੰਗ। ੨. ਅੰਦਰ ਦੇ ਸ਼ਬਦ ਦੀ ਧੁਨ, ਨਾਦ। ੩. ਇਸਤ੍ਰੀ। ੪. ਦੂਜਾ। ੫. ਹਲ ਚਲਾਣਾ। ੬. ਖੇਤੀ ਕਰਨ ਵਾਲਾ। ੭. ਡੰਗਰ ਚਰਨ ਦੀ ਥਾਂ। ੮. ਡੰਗਰ ਚਾਰਨ ਵਾਲਾ। ੯. ਗ੍ਰਿਹਸਤ ਦਾ ਬਾਨ੍ਹਣੂੰ ਬੰਨ੍ਹਦੇ ਹਨ।

ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥ ੧ ॥ ਰਹਾਉ ॥
[1]ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥
ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥ ੨ ॥
ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥
ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥ ੩ ॥
[2]ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥
ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥ ੪ ॥
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥ ੫ ॥
ਜੇ ਚਲਦਾ ਲੈ ਚਲਿਆ ਕਿਛੁ [3]ਸੰਪੈ ਨਾਲੇ ॥
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥ ੬ ॥
ਵਣਜੁ ਕਰਹੁ [4]ਮਖਸੂਦੁ ਲੈਹੁ ਮਤ ਪਛੋਤਾਵਹੁ ॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥ ੭ ॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ [5]ਕਿਰਸ ਕਮਾਵਹੁ ॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥ ੮ ॥
ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥ ੯ ॥
ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥
ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥ ੧੦ ॥ ੧੩ ॥

ਆਸਾ ਮਹਲਾ ੧ ॥ (ਪੰਨਾ ੪੩੬)

ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥
[6]ਆਸਣਿ [7]ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ ॥ ੧ ॥
ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ ॥

---

੧. ਨਿੱਤ ਨਿੱਤ, ਸਦਾ । ੨. ਸਿਆਪਾ ਕਰਦੇ ਹੋ । ੩. ਧਨ । ੪. ਮਨੋਰਥ, ਨਫ਼ਾ । ੫. ਖੇਤੀ । ੬. ਆਸਨ, ਸੇਜ । ੭. ਬੈਠਣ ਦੀ ਥਾਂ ।

ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥
ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ ॥
ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥
ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥
ਨਾਨਕ ਸਹਜਿ ਮਿਲੇ ਜਗ ਜੀਵਨ ਸਤਿਗੁਰ ਬੂਝ ਬੁਝਾਈਐ ॥੨॥
ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥
ਕਰਿ ਮਜਨੋ [1]ਸਪਤਸਰੇ ਮਨ ਨਿਰਮਲ ਮੇਰੇ ਰਾਮ ॥
ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥
ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ ॥
ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ॥
ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥ ੩ ॥
ਹਉ ਬਨੁ ਬਨੋ ਦੇਖਿ ਰਹੀ [2]ਤ੍ਰਿਣੁ ਦੇਖਿ ਸਬਾਇਆ ਰਾਮ ॥
ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ ॥
ਤੇਰਾ ਸਭੁ ਕੀਆ ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ ॥
ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ॥
ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥ ੪ ॥ ੨ ॥

ੴ ਸਤਿਗੁਰ ਪ੍ਰਸਾਦਿ ॥

*ਆਸਾ ਮਹਲਾ ੧ ਛੰਤ ਘਰੁ ੩ ॥* (ਪੰਨਾ ੪੩੮)

ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ [3]ਰਾਤਾ ਰਾਮ ॥
ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ [4]ਤਾਤਾ ਰਾਮ ॥
ਫਿਰਿ ਹੋਇ ਤਾਤਾ [5]ਖਰਾ [6]ਮਾਤਾ ਨਾਮ ਬਿਨੁ [7]ਪਰਤਾਪਏ ॥
ਓਹੁ [8]ਜੇਵ [9]ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ ॥
ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ॥

---

੧. ਸਤਯ, ਸੰਤੋਖ, ਦਯਾ, ਧਰਮ, ਧੀਰਜ, ਵੈਰਾਗ ਅਤੇ ਗਿਆਨ ਰੂਪ ਸੱਤ ਪਵਿਤਰ ਸਰੋਵਰ । ੨. ਕੱਖ, ਘਾਹ । ੩. ਮਸਤ । ੪. ਦੁਖਦਾਈ । ੫. ਅਤੀ । ੬. ਮਸਤ । ੭. ਤਪੇਗਾ, ਪਸਚਾਤਾਪ ਕਰੇਗਾ । ੮. ਜਿਵੇਂ । ੯. ਸਮੁੰਦਰ ।

ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ॥ ੧ ॥
ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥
ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥
ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ॥
ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ [1]ਤਾਤਓ ॥
ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ [2]ਬੇਤਾਲਿਆ ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ॥ ੨ ॥
ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥
ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮਜਾਲੇ ਰਾਮ ॥
ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥
ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥
ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥ ੩ ॥
ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥
ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥
ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥
ਬਿਨੁ ਨਾਮ ਹਰਿ ਕੇ ਭਰਮ ਭੂਲੇ ਪਚਹਿ ਮੁਗਧ [3]ਅਚੇਤਿਆ ॥
ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ ॥
ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ॥ ੪ ॥ ੧ ॥ ੫ ॥

ਸਲੋਕੁ ਮ: ੧ ॥ (ਪੰਨਾ ੪੬੨)

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥ ੧ ॥

ਮ: ੧ ॥ (ਪੰਨਾ ੪੬੩)

ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥
ਛੁਟੇ ਤਿਲ [4]ਬੂਆੜ ਜਿਉ [5]ਸੁੰਞੇ ਅੰਦਰਿ ਖੇਤ ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ [6]ਨਾਹ ॥
[7]ਫਲੀਅਹਿ ਫੁਲੀਅਹਿ [8]ਬਪੁੜੇ ਭੀ ਤਨ ਵਿਚਿ ਸੁਆਹ ॥ ੩ ॥

---

੧. ਤੱਤੇ ਵਿਚ । ੨. ਭੂਤ । ੩. ਬੇਸੁਰਤ, ਬੇਖ਼ਬਰ । ੪. ਖ਼ਾਲੀ ਤਿਲਾਂ ਦਾ ਬੂਟਾ । ੫. ਖ਼ਾਲੀ । ੬. ਨਹੀਂ । ੭. ਫਲਦੇ-ਫੁਲਦੇ ਹਨ । ੮. ਵਿਚਾਰੇ ।

ਪਉੜੀ ॥ (ਪੰਨਾ ੪੬੬)

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗਜੀਵਨੁ ਦਾਤਾ ਪਾਇਆ ॥ ੬ ॥

ਸਲੋਕੁ ਮ: ੧ ॥ (ਪੰਨਾ ੪੬੭)

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ [1]ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ [2]ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ [3]ਝਖਣਾ ਝਾਖ ॥ ੧ ॥

ਸਲੋਕੁ ਮ: ੧ ॥ (ਪੰਨਾ ੪੬੮)

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥

ਪਉੜੀ ॥ (ਪੰਨਾ ੪੭੪)

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥
[4]ਹੁਰਮਤਿ ਤਿਸਨੋ ਅਗਲੀ ਓਹੁ [5]ਵਜਹੁ ਭਿ ਦੂਣਾ ਖਾਇ ॥

੧. ਸਾਥੀਆਂ ਦੀ ਟੋਲੀ, ਸੰਗ । ੨. ਖਾਤਾ । ੩. ਸਿਰ ਖਪਾਈ । ੪. ਇੱਜ਼ਤ, ਮਾਣ । ੫. ਮਜ਼ੂਰੀ ਜਾਂ ਤਨਖ਼ਾਹ ਤੋਂ ।

ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥
ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥ ੨੨ ॥

## ਰਾਗੁ ਗੂਜਰੀ ॥

*ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥* (ਪੰਨਾ ੪੮੯)

ਤੇਰਾ ਨਾਮੁ ਕਰੀ [1]ਚਨਣਾਠੀਆ ਜੇ ਮਨੁ [2]ਉਰਸਾ ਹੋਇ ॥
ਕਰਣੀ [3]ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥ ੧ ॥
ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥ ੧ ॥ ਰਹਾਉ ॥
ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥
ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥ ੨ ॥
ਪਸੂ ਮਿਲਹਿ ਚੰਗਿਆਈਆ [4]ਖੜੁ ਖਾਵਹਿ [5]ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥ ੩ ॥
ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ ॥
ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥ ੪ ॥ ੧ ॥

*ਗੂਜਰੀ ਮਹਲਾ ੧ ॥* (ਪੰਨਾ ੪੮੯)

ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥
ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥ ੧ ॥
ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥
ਜਾਕੀ ਭਗਤਿ ਕਰਹਿ ਜਨ ਪੂਰੇ
ਮੁਨਿ ਜਨ ਸੇਵਹਿ ਗੁਰ ਵੀਚਾਰਿ ॥ ੧ ॥ ਰਹਾਉ ॥
ਰਵਿ ਸਸਿ ਦੀਪਕ ਜਾਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥
ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥ ੨ ॥
ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ ੩ ॥
ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥

---

੧. ਚੰਨਣ ਦੀ ਲੱਕੜੀ। ੨. ਚੰਨਣ ਰਗੜਨ ਵਾਲੀ ਸਿਲ। ੩. ਕੇਸਰ। ੪. ਖਲ ਜਾਂ ਧਾਣਾਂ ਦੀ ਪਰਾਲੀ। ੫. ਦੁੱਧ।

ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥ ੪ ॥ ੨ ॥

## *ਗੂਜਰੀ ਅਸਟਪਦੀਆ ਮਹਲਾ ੧ ਘਰੁ ੧* (ਪੰਨਾ ੫੦੩)

ੴ ਸਤਿਗੁਰਪ੍ਰਸਾਦਿ ॥

ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥
[1]ਤ੍ਰਿਹ ਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥ ੧ ॥
ਚੇਤਹੁ ਬਾਸੁਦੇਉ [2]ਬਨਵਾਲੀ ॥ ਰਾਮੁ ਰਿਦੈ ਜਪ ਮਾਲੀ ॥ ੧ ॥ ਰਹਾਉ ॥
ਉਰਧ ਮੂਲ ਜਿਸੁ ਸਾਖ [3]ਤਲਾਹਾ ਚਾਰਿ ਬੇਦ ਜਿਤੁ ਲਾਗੇ ॥
ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥ ੨ ॥
ਪਾਰਜਾਤੁ ਘਰਿ [4]ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥
ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥ ੩ ॥
ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥
ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥ ੪ ॥
ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ॥
ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ ॥ ੫ ॥
ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ ॥
ਮਨਿ ਤਤੁ ਅਵਿਗਤੁ ਧਿਆਇਆ ਗੁਰਪਰਸਾਦੀ ਪਾਇਆ ॥ ੬ ॥
ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥
[5]ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥ ੭ ॥
ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁ ਆਇਆ ॥
ਉਪਦੇਸ ਗੁਰੂ ਮਮ ਪੁਨਹਿ ਨ ਗਰਭੰ
ਬਿਖੁ ਤਜਿ ਅੰਮ੍ਰਿਤੁ ਪੀਆਇਆ ॥ ੮ ॥ ੧ ॥

---

੧. ਆਪਣੇ ਮਨ ਨੂੰ ਤਿੰਨਾਂ ਗੁਣਾਂ ਅਤੇ ਦਸਾਂ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਬਚਾ ਕੇ ਰੱਖੇ । ੨. ਕਰਤਾਰ । ੩. ਤੱਲੇ, ਹੇਠਾਂ । ੪. ਵੇਹੜੇ ਵਿਚ । ੫. ਬ੍ਰਹਮ ਰੂਪੀ ਕਮਲ ਦੇ ਸ਼ਹਿਦ ਦਾ ਜਿਸ ਨੇ ਰਸ ਚੱਖਿਆ ਹੈ, ਉਹ ਗਿਆਨ ਅਵਸਥਾ ਵਿਚ ਹੈ, ਉਹ ਅਗਿਆਨੀ ਨਹੀਂ ਹੈ ।

## ਰਾਗੁ ਬਿਹਾਗੜਾ ॥

*ਬਿਹਾਗੜੇ ਕੀ ਵਾਰ ਸਲੋਕੁ ਮਰਦਾਨਾ ੧ ॥* (ਪੰਨਾ ੫੫੩)

[1]ਕਲਿ [2]ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧੁ ਕਟੋਰੀ ਮੋਹਿ ਭਰੀ [3]ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
ਕਰਣੀ [4]ਲਾਹਣਿ ਸਤੁ ਗੁੜੁ ਸਚੁ [5]ਸਰਾ ਕਰਿ [6]ਸਾਰੁ ॥
ਗੁਣ [7]ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥ ੧ ॥

*ਸਲੋਕ ਮਃ ੧ ॥* (ਪੰਨਾ ੫੫੬)

ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥
ਪੁਤੁ [8]ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥ ੧ ॥

## ਰਾਗੁ ਵਡਹੰਸੁ ॥

*ਵਡਹੰਸੁ ਮਹਲਾ ੧ ਘਰੁ ੨ ॥* (ਪੰਨਾ ੫੫੭)

[9]ਮੋਰੀ [10]ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥
ਤੇਰੇ [11]ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ [12]ਖੰਨੀਐ [13]ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥
ਚੂੜਾ ਭੰਨੁ ਪਲੰਘ ਸਿਉ [14]ਮੁੰਧੇ [15]ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ [16]ਕਰੇਦੀਏ ਮੁੰਧੇ ਸਹੁ ਰਾਤੋ [17]ਅਵਰਾਹਾ ॥
ਨਾ [18]ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ [19]ਬਾਹੜੀਆਹਾ ॥

---

੧. ਕਲਜੁਗ, ਪਾਪ । ੨. ਕਲਾਲ । ੩. ਪਿਲਾਵਣ ਵਾਲਾ । ੪. ਕਸ, ਗੁੜ ਆਦਿਕ ਪਾ ਕੇ ਸ਼ਰਾਬ ਖਿੱਚਣ ਵਾਲਾ ਭਾਂਡਾ । ੫. ਸ਼ਰਾਬ । ੬. ਅੱਛੀ । ੭. ਪਤਲੀਆਂ ਰੋਟੀਆਂ । ੮. ਜਿੰਨ ਵਰਗਾ । ੯. ਮੋਰਾਂ ਨੇ । ੧੦. ਖ਼ੁਸ਼ੀ ਦਾ ਸ਼ੋਰ ਪਾਇਆ । ੧੧. ਇਸਤ੍ਰੀ ੧੨. ਬਲਿਹਾਰ । ੧੩. ਜਾਵਾਂ । ੧੪. ਹੇ ਇਸਤ੍ਰੀਏ ! ੧੫. ਪਲੰਘ ਦੀ ਬਾਹੀ ਅਤੇ ਆਪਣੀਆਂ ਬਾਹਾਂ ਸਮੇਤ । ੧੬. ਕਰਦੀਏ । ੧੭. ਹੋਰਨਾਂ ਨਾਲ । ੧੮. ਕੱਚ ਦੀਆਂ ਚੂੜੀਆਂ ਆਦਿਕ ਬਣਾਉਣ ਵਾਲਾ । ੧੯. ਬਾਹਵਾਂ, ਭੁਜਾ ।

ਸਭਿ ਸਹੀਆ ਸਹੁ ਰਾਵਣਿ ਗਈਆ ਹਉ [1]ਦਾਧੀ ਕੈ ਦਰਿ ਜਾਵਾ ॥
[2]ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥
[3]ਮਾਠਿ ਗੁੰਦਾਈ ਪਟੀਆ ਭਰੀਐ [4]ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ [5]ਵਿਸੂਰਿ ਵਿਸੂਰੇ ॥
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ [6]ਵਿਡਾਣਾ ॥੧॥੩॥

### ਵਡਹੰਸੁ ਮਹਲਾ ੧ ॥ (ਪੰਨਾ ੫੬੬)

ਕਰਹੁ ਦਇਆ ਤੇਰਾ ਨਾਮੁ ਵਖਾਣਾ ॥
ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥
ਸਰਬੇ ਸਮਾਣਾ ਆਪਿ ਤੂ ਹੈ ਉਪਾਇ ਧੰਧੈ ਲਾਈਆ ॥
ਇਕਿ ਤੁਝਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥
ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥
ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥ ੧ ॥
ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥
ਦੂਖੁ ਗਇਆ ਸੁਖੁ ਆਇ ਸਮਾਣਾ ॥ ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥
ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥
ਮਾਇਆ ਮੋਹੇ ਚੇਤਹਿ ਨਾਹੀ [7]ਅਹਿਲਾ ਜਨਮੁ ਗਵਾਵਹੇ ॥
ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥
ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥ ੨ ॥
ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥

---

੧. ਜਲੀ ਹੋਈ। ੨. ਅੰਮਾਂ ਵਾਲੀ, ਭੈਣ। ੩. ਸਾਫ਼ ਕੰਘੀ ਨਾਲ ਵਾਹ ਕੇ। ੪. ਮੀਢੀਆਂ ਵਾਹ ਕੇ ਜੋ ਵਿਚ ਚੀਰ ਪੈ ਜਾਂਦਾ ਹੈ। ੫. ਸ਼ੋਕ ਕਰਕੇ, ਘਬਰਾ ਕੇ। ੬. ਓਪਰਾ। ੭. ਦੁਰਲਭ।

ਸੇਵਕ ਸੇਵਹਿ ਭਾਉ ਕਰਿ ਲਾਗਾ [1]ਸਾਉ ਪਰਾਣੀ ॥
ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥
ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥
ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥
ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥ ੩ ॥
ਹਉ ਬਲਿਹਾਰੀ ਸਾਚੇ ਨਾਵੈ ॥ ਰਾਜੁ ਤੇਰਾ ਕਬਹੁ ਨ ਜਾਵੈ ॥
ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ ॥
ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ॥
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ॥
ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ॥ ੪ ॥
ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥
ਜਪਹਿ ਤ ਸਾਚਾ ਏਕੁ ਮੁਰਾਰੇ ॥
ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ ॥
ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ ॥
ਗੁਰਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ ॥
ਜੁਗਹ ਜੁਗੰਤਰਿ ਭਗਤ ਤੁਮਾਰੇ ॥ ੫ ॥
ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥
ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥
ਨਦਰਿ ਕਰਹਿ ਤਾ ਸਾਚੁ ਪਛਾਣਾ ॥
ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ ॥
ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ ॥
ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ॥
ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥ ੬ ॥
ਤੇਰੇ [2]ਬੰਕੇ [3]ਲੋਇਣ ਦੰਤ [4]ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ [5]ਮਹੇਲੀਹੋ ॥
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥ ੭ ॥

---

੧. ਸੁਆਦ। ੨. ਸੋਹਣੇ। ੩. ਨੇਤਰ, ਅੱਖਾਂ। ੪. ਸੁੰਦਰ। ੫. ਇਸਤ੍ਰੀਓ।

ਤੇਰੀ ਚਾਲ ਸੁਹਾਵੀ [1]ਮਧੁਰਾੜੀ ਬਾਣੀ ॥
[2]ਕੁਹਕਨਿ [3]ਕੋਕਿਲਾ ਤਰਲ ਜੁਆਣੀ ॥
ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥
[4]ਸਾਰੰਗ ਜਿਉ [5]ਪਗੁ ਧਰੈ ਠਿਮਿ [6]ਠਿਮਿ ਆਪਿ ਆਪੁ [7]ਸੰਧੂਰਏ ॥
ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾਵਾਣੀ ॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ੮ ॥ ੨ ॥

*ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ* (ਪੰਨਾ ੫੭੮)

ੴ ਸਤਿਗੁਰਪ੍ਰਸਾਦਿ ॥

ਧੰਨੁ [8]ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ [9]ਘਤਿ ਚਲਾਇਆ ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ [10]ਸਬਾਏ ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥ ੧ ॥
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥
ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ॥
ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥
ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ [11]ਵਿਹਾਣਾ ॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ [12]ਪਇਆਣਾ ॥ ੨ ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥
ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾਕਾ ਅੰਤੁ ਨ ਪਾਇਆ ॥

---

੧. ਮਿੱਠੀ । ੨. ਪੰਛੀਆਂ ਦੀ ਮਿੱਠੀ ਸੁਰ । ੩. ਕੋਇਲਾਂ ਵਾਂਗੂੰ । ੪. ਹਾਥੀ । ੫. ਪੈਰ । ੬. ਹੌਲੀ-ਹੌਲੀ । ੭. ਸੰਧੂਰ ਨਾਲ ਸ਼ਿੰਗਾਰ ਕਰਨਾ । ੮. ਰਚਨ ਵਾਲਾ । ੯. ਮਾਰ ਕੇ । ੧੦. ਸਾਰੇ । ੧੧. ਬੀਤਿਆ । ੧੨. ਕੂਚ ਕਰਨਾ ਹੈ ।

ਆਇਆ ਤਿਨਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥
ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ੩ ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥
[1]ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥
ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥ ੪ ॥ ੧ ॥

ਵਡਹੰਸੁ ਮਹਲਾ ੧ ॥ (ਪੰਨਾ ੫੭੯)

ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ ॥
ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ [2]ਸੰਮ੍ਹਾਲੇਹਾਂ ॥
ਸਾਹਿਬੁ ਸਮ੍ਹਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥
ਜਿਸਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥
ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ ॥
ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥ ੧ ॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥
ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ॥
ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥
ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥
ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥ ੨ ॥
ਮਰਣੁ [3]ਮੁਣਸਾ [4]ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥

---

੧. ਪਦਾਰਥਾਂ ਵਾਸਤੇ । ੨. ਸੰਭਾਲੀਏ, ਸਿਮਰਣ ਕਰੀਏ । ੩. ਮਨੁੱਖਾਂ । ੪. ਬਹਾਦਰਾਂ ।

ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥
ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥ ੩ ॥
ਨਾਨਕ ਕਿਸਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥
ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥
ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥
ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ॥
ਜਿਨਿ ਕਿਛੁ ਕੀਆ ਸੋਈ ਜਾਣੈ ਤਾਕਾ ਰੂਪੁ ਅਪਾਰੋ ॥
ਨਾਨਕ ਕਿਸਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥ ੪ ॥ ੨ ॥

## ਰਾਗੁ ਸੋਰਠਿ ॥

*ਸੋਰਠਿ ਮਹਲਾ ੧ ਘਰੁ ੧ ਚਉਪਦੇ ॥* (ਪੰਨਾ ੫੯੫)

ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥
ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ [1]ਵੇਦਨ [2]ਤਿਨਾਹ ॥ ੧ ॥
ਭੀ ਸਾਲਾਹਿਹੁ ਸਾਚਾ ਸੋਇ ॥ ਜਾ ਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥
ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ॥
ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ॥
ਜੋ ਤਿਸੁ ਭਾਵੈ ਸੋ ਥੀਐ [3]ਰੰਨ ਕਿ ਰੁੰਨੈ ਹੋਇ ॥ ੨ ॥
ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥
ਜੋ ਅਸਮਾਨਿ ਨ [4]ਮਾਵਨੀ ਤਿਨ ਨਕਿ ਨਥਾ ਪਾਇ ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥ ੩ ॥
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥ ੪ ॥ ੧ ॥

*ਸੋਰਠਿ ਮਹਲਾ ੧ ॥* (ਪੰਨਾ ੫੯੭)

[5]ਅਲਖ ਅਪਾਰ [6]ਅਗੰਮ [7]ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥

---

੧. ਪੀੜਾ । ੨. ਉਨ੍ਹਾਂ ਨੂੰ । ੩. ਇਸਤ੍ਰੀਆਂ । ੪. ਮੇਉਂਦੇ ਜਾਂ ਸਮਾਉਂਦੇ। ੫. ਜੋ ਜਾਣਿਆ ਨ ਜਾਏ । ੬. ਮਨ ਬਾਣੀ ਤੋਂ ਪਰੇ । ੭. ਇੰਦ੍ਰੀਆਂ ਤੋਂ ਪਰੇ ।

ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ [1]ਭਾਉ ਨ [2]ਭਰਮਾ ॥ ੧ ॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥
[3]ਅਕੁਲ [4]ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥ ੨ ॥
ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥ ੩ ॥
[5]ਜੰਤ ਉਪਾਇ ਕਾਲੁ ਸਿਰਿ ਜੰਤਾ [6]ਵਸਗਤਿ ਜੁਗਤਿ ਸਬਾਈ ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ॥ ੪ ॥
[7]ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾ ਚਾਰੀ ॥
[8]ਤੰਤੈ ਕਉ [9]ਪਰਮ ਤੰਤੁ ਮਿਲਾਇਆ ॥ ਨਾਨਕ ਸਰਣਿ ਤੁਮਾਰੀ ॥ ੫ ॥ ੬ ॥

ਸੋਰਠਿ ਮਹਲਾ ੧ ॥ (ਪੰਨਾ ੫੯੭)

ਜਿਉ [10]ਮੀਨਾ ਬਿਨੁ ਪਾਣੀਐ ਤਿਉ [11]ਸਾਕਤੁ ਮਰੈ ਪਿਆਸ ॥
ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥ ੧ ॥
ਮਨ ਰੇ ਰਾਮ ਨਾਮ ਜਸੁ ਲੇਇ ॥
ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥
ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ॥
ਅਠਸਠਿ ਤੀਰਥ [12]ਮਜਨਾ ਗੁਰ ਦਰਸੁ ਪਰਾਪਤਿ ਹੋਇ ॥ ੨ ॥
ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥
ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥ ੩ ॥
ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥ ੪ ॥ ੭ ॥

---

੧. ਸੰਕਲਪ, ਖਿਆਲ । ੨. ਭੁੱਲ । ੩. ਜਿਸਦੀ ਕੁਲ ਨਹੀਂ । ੪. ਮਾਯਾ ਤੋਂ ਰਹਿਤ, ਨਿਰਲੇਪ । ੫. ਜੀਵ ਪੈਦਾ ਕਰਕੇ ਕਾਲ ਜੀਵਾਂ ਦੇ ਸਿਰ ਤੇ ਹੈ । ੬. ਵੱਸ ਵਿਚ ਆਏ ਹੋਏ, ਕਾਬੂ । ੭. ਸੁੱਚੇ ਭਾਂਡੇ ਅਰਥਾਤ ਨਿਰਮਲ ਅੰਤਹਕਰਣ ਵਿਚ । ੮. ਤੱਤ, ਜੀਵ, ਸੁਰਤ । ੯. ਪਰਮ ਤੱਤ, ਪਰਮਾਤਮਾ, ਸ਼ਬਦ । ੧੦. ਮੱਛੀ । ੧੧. ਮਨਮੁਖ । ੧੨. ਇਸ਼ਨਾਨ ।

ਸੋਰਠਿ ਮਹਲਾ ੧ ॥ (ਪੰਨਾ ੫੯੮)

ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ [1]ਪਾਹੀ ਜੀਉ ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥ ੧ ॥
ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ॥
ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥
[2]ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ [3]ਬੁਡਾਹੀ ਜੀਉ ॥੨॥
ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ [4]ਨਾਵਹੁ ਕਾਹੀ ਜੀਉ ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ [5]ਗਤਿ ਤਾਹੀ ਜੀਉ ॥੩॥
ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ
ਜਨ ਨਾਨਕ ਸਬਦਿ ਸਲਾਹੀ ਜੀਉ ॥ ੪ ॥ ੯ ॥

ਸੋਰਠਿ ਮਹਲਾ ੧ ॥ (ਪੰਨਾ ੫੯੮)

ਸਰਬ ਜੀਆ ਸਿਰਿ ਲੇਖੁ [6]ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥
ਆਪਿ ਅਲੇਖੁ [7]ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥ ੧ ॥
ਮਨ ਰੇ ਰਾਮ ਜਪਹੁ ਸੁਖੁ ਹੋਈ ॥
ਅਹਿਨਿਸਿ ਗੁਰ ਕੇ ਚਰਨ [8]ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥
ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥
ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ [9]ਸਮੋਈ ਜੀਉ ॥੨॥
ਚਲਤੌ [10]ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥
ਦੇਖਿ [11]ਅਦ੍ਰਿਸਟੁ ਰਹਉ [12]ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥
[13]ਪੀਵਹੁ [14]ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ ॥
ਜਨਮ ਮਰਣ ਭਵ ਭੰਜਨੁ ਗਾਈਐ [15]ਪੁਨਰਪਿ ਜਨਮੁ ਨ ਹੋਈ ਜੀਉ ॥੪॥
ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥੫॥੧੧॥

---

੧. ਪਾਸ। ੨. ਭਲਾ ਬੁਰਾ। ੩. ਡੁਬਦਾ ਹੈ। ੪. ਨ੍ਹਾਉਂਦੇ ਹੋ। ੫. ਸ਼ੁੱਧੀ, ਪਵਿਤਰਤਾ। ੬. ਧੁਰੋਂ ਹੀ। ੭. ਆਪਣੀ ਮਾਇਆ ਕਰਕੇ ਦੇਖਦਾ ਹੈ। ੮. ਸੇਵੋ। ੯. ਸਮਾਈ, ਮਿਲਾਈ। ੧੦. ਰੋਕ ਅਟਕਾ। ੧੧. ਦੇਖਣ ਤੋਂ ਪਰੇ। ੧੨. ਅਸਚਰਜ। ੧੩. ਪੀਵੋ। ੧੪. ਅੰਮ੍ਰਿਤ। ੧੫. ਫਿਰ ਮੁੜਕੇ।

## ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ (ਪੰਨਾ ੬੩੪)

ੴ ਸਤਿਗੁਰ ਪ੍ਰਸਾਦਿ ॥

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ [1]ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥
ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥
ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥ ੧ ॥
ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ਰਹਾਉ॥
ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥
ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥
ਏਕੋ ਚੇਤੈ ਮਨੂਆ ਨ ਡੋਲੈ ਧਾਵਤੁ [2]ਵਰਜਿ ਰਹਾਵੈ ॥
ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥ ੨ ॥
ਮਨੂਆ [3]ਪਉਣੁ [4]ਬਿੰਦੁ ਸੁਖ ਵਾਸੀ ਨਾਮਿ ਵਸੈ ਸੁਖ ਭਾਈ ॥
ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥
ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥ ੩ ॥
ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥
ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ॥
ਅਪਰ ਅਪਾਰ ਅਗੰਮ ਅਗੋਚਰ ਕਹਣੈ [5]ਕੀਮ ਨ ਪਾਈ ॥ ੪ ॥
ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ ॥
ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ [6]ਸਹਾਮੰ ॥
ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ ॥
ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ [7]ਅਗਾਮੰ ॥ ੫ ॥

---

੧. ਮੜ੍ਹੀਆਂ । ੨. ਰੋਕੇ । ੩. ਹਵਾ ਅਥਵਾ ਪ੍ਰਾਣ । ੪. ਥੋੜ੍ਹਾ ਚਿਰ ।
੫. ਕੀਮਤ । ੬. ਸਹਿੰਦੇ । ੭. ਗੰਮਤਾ ਤੋਂ ਪਰੇ ।

ਜਿਨਿ ਚਾਖਿਆ ਸੋਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥
ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥
ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ ॥ ੬ ॥
ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ॥
ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ॥
ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ॥ ੭ ॥
ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥
ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥
ਸਬਦੁ ਗੁਰ ਪੀਰਾ [1]ਗਹਿਰ [2]ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥ ੮ ॥ ੧ ॥

ਸੋਰਠਿ ਮਹਲਾ ੧ ਤਿਤੁਕੀ ॥ (ਪੰਨਾ ੬੩੫)

ਆਸਾ ਮਨਸਾ ਬੰਧਨੀ ਭਾਈ ਕਰਮ ਧਰਮ [3]ਬੰਧਕਾਰੀ ॥
ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥
ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥ ੧ ॥
ਸੁਣਿ ਪੰਡਿਤ ਕਰਮਾ ਕਾਰੀ ॥
ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥
ਸਾਸਤੁ ਬੇਦੁ ਬਕੈ [4]ਖੜੋ ਭਾਈ ਕਰਮ ਕਰਹੁ ਸੰਸਾਰੀ ॥
ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥
ਇਨ ਬਿਧਿ ਡੂਬੀ ਮਾਕੁਰੀ ਭਾਈ [5]ਊਂਡੀ ਸਿਰ ਕੈ ਭਾਰੀ ॥ ੨ ॥
ਦੁਰਮਤਿ ਘਣੀ [6]ਵਿਗੂਤੀ ਭਾਈ ਦੂਜੈ ਭਾਇ ਖੁਆਈ ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥ ੩ ॥
ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥

---

੧. ਡੂੰਘਾ । ੨. ਅਡੋਲ । ੩. ਬੰਨ੍ਹਣ ਵਾਲਾ । ੪. ਖੜੇ ਹੋ ਕੇ ।
੫. ਮੂਧਾ ਹੋਣਾ । ੬. ਬਰਬਾਦ ਹੋਈ ।

ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥
ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥੪॥
ਪੰਡਿਤ ਦਹੀ [1]ਵਿਲੋਈਐ ਭਾਈ ਵਿਚਹੁ ਨਿਕਲੈ [2]ਤਥੁ ॥
ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥
ਗੁਰ ਬਿਨੁ ਭਰਮਿ [3]ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥ ੫ ॥
ਇਹੁ ਜਗੁ [4]ਤਾਗੋ ਸੂਤ ਕੋ ਭਾਈ ਦਹਦਿਸ ਬਾਧੋ ਮਾਇ ॥
ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥
ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥ ੬ ॥
ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥
ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥
ਗੁਰੁ [5]ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥੭॥
ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥
ਇਹੁ ਵਖਰੁ ਵਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥
ਧਨੁ ਵਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥ ੮ ॥ ੨ ॥

*ਰਾਗੁ ਸੋਰਠਿ ਵਾਰ ਮਹਲੇ ੪ ਕੀ* (ਪੰਨਾ ੬੪੨)

ੴ ਸਤਿਗੁਰ ਪ੍ਰਸਾਦਿ ॥

*ਸਲੋਕੁ ਮਃ ੧ ॥*

[6]ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
ਦੰਦੀ ਮੈਲੁ ਨ [7]ਕਤੁ ਮਨਿ ਜੀਭੈ ਸਚਾ ਸੋਇ ॥
ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥
ਪਰਹਰਿ [8]ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥
ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ [9]ਪਤੰਗੁ ॥

---

੧. ਰਿੜਕੀਏ । ੨. ਮੱਖਣ । ੩. ਖ਼ਰਾਬ ਹੋਈਏ, ਮੁਰਝਾਈਏ । ੪. ਧਾਗਾ । ੫. ਹਾਥੀ ਨੂੰ ਹੱਕਣ ਵਾਲਾ ਲੋਹੇ ਦਾ ਕੁੰਡਾ । ੬. ਬੁੱਧੀ ਰੂਪੀ ਠਗਣੀ ਜਾਂ ਸੁਰਤ ਰੂਪੀ ਇਸਤ੍ਰੀ । ੭. ਈਰਖਾ ਮਨ ਵਿਚ । ੮. ਕਪਟ । ੯. ਥੋੜ੍ਹੀ ਜਿੰਨੀ ਭੀ ।

[1]ਦੇਵਰ ਜੇਠ ਮੁਏ ਦੁਖਿ [2]ਸਸੂ ਕਾ ਡਰੁ ਕਿਸੁ ॥
ਜੇ ਪਿਰ ਭਾਵੈ ਨਾਨਕਾ [3]ਕਰਮ ਮਣੀ ਸਭੁ ਸਚੁ ॥ ੧ ॥

## ਰਾਗੁ ਧਨਾਸਰੀ ॥

*ਧਨਾਸਰੀ ਮਹਲਾ ੧ ਘਰੁ ਦੂਜਾ* (ਪੰਨਾ ੬੬੧)

ੴ ਸਤਿਗੁਰਪ੍ਰਸਾਦਿ ॥

ਕਿਉ ਸਿਮਰੀ ਸਿਵਰਿਆ ਨਹੀ ਜਾਇ ॥ ਤਪੈ ਹਿਆਉ ਜੀਅੜਾ ਬਿਲਲਾਇ ॥
ਸਿਰਜਿ ਸਵਾਰੇ ਸਾਚਾ ਸੋਇ ॥ ਤਿਸੁ ਵਿਸਰਿਐ ਚੰਗਾ ਕਿਉ ਹੋਇ ॥ ੧ ॥
ਹਿਕਮਤਿ ਹੁਕਮਿ ਨ ਪਾਇਆ ਜਾਇ ॥
ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥ ੧ ॥ ਰਹਾਉ ॥
ਵਖਰੁ ਨਾਮੁ ਦੇਖਣ ਕੋਈ ਜਾਇ ॥ ਨਾ ਕੋ ਚਾਖੈ ਨਾ ਕੋ ਖਾਇ ॥
ਲੋਕਿ ਪਤੀਣੈ ਨਾ ਪਤਿ ਹੋਇ ॥ ਤਾ ਪਤਿ ਰਹੈ ਰਾਖੈ ਜਾ ਸੋਇ ॥ ੨ ॥
ਜਹ ਦੇਖਾ ਤਹ ਰਹਿਆ ਸਮਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ ॥
ਜੇ ਕੋ ਕਰੇ ਕੀਤੈ ਕਿਆ ਹੋਇ ॥ ਜਿਸਨੋ ਬਖਸੇ ਸਾਚਾ ਸੋਇ ॥ ੩ ॥
ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥
ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥
ਜੈਸੀ ਨਦਰਿ ਕਰੇ ਤੈਸਾ ਹੋਇ ॥
ਵਿਣੁ ਨਦਰੀ ਨਾਨਕ ਨਹੀ ਕੋਇ ॥ ੪ ॥ ੧ ॥ ੩ ॥

*ਧਨਾਸਰੀ ਮਹਲਾ ੧ ॥* (ਪੰਨਾ ੬੬੧)

ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵਲਾਇ ॥
ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥ ੧ ॥
ਗੁਰਪਰਸਾਦੀ ਪਾਇਆ ਜਾਇ ॥
ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥ ੧ ॥ ਰਹਾਉ ॥
ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾਤੇ ਬਿਖਿਆ ਮਹਿ ਰਹੈ ਉਦਾਸੁ ॥
ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥ ੨ ॥
ਐਸੀ ਸੇਵਕੁ ਸੇਵਾ ਕਰੈ ॥ ਜਿਸਕਾ ਜੀਉ ਤਿਸੁ ਆਗੈ ਧਰੈ ॥
ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥ ੩ ॥

---

੧. ਕਾਮ ਕ੍ਰੋਧ ਆਦਿਕ ਵਿਕਾਰ। ੨. ਮਾਯਾ ਜਾਂ ਅਵਿਦਯਾ।
੩. ਚੰਗੇ ਕਰਮਾਂ ਜਾਂ ਬਖ਼ਸ਼ਿਸ਼ ਦੀ ਮਣੀ।

ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥
ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥ ੪ ॥
ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥
ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥

ਧਨਾਸਰੀ ਮਹਲਾ ੧ ॥ (ਪੰਨਾ ੬੬੨)

ਚੋਰੁ ਸਲਾਹੇ ਚੀਤੁ ਨ ਭੀਜੈ ॥ ਜੇ ਬਦੀ ਕਰੇ ਤਾ [1]ਤਸੂ ਨ ਛੀਜੈ ॥
ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥ ੧ ॥
ਸੁਣਿ ਮਨ ਅੰਧੇ ਕੁਤੇ ਕੂੜਿਆਰ ॥
ਬਿਨੁ ਬੋਲੇ ਬੂਝੀਐ [2]ਸਚਿਆਰ ॥ ੧ ॥ ਰਹਾਉ ॥
ਚੋਰੁ [3]ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ [4]ਦੁਗਾਣਾ ॥
ਜੇ ਸਾਥਿ ਰਖੀਐ ਦੀਜੈ ਰਲਾਇ ॥ ਜਾ ਪਰਖੀਐ ਖੋਟਾ ਹੋਇ ਜਾਇ ॥ ੨ ॥
ਜੈਸਾ ਕਰੇ ਸੁ ਤੈਸਾ ਪਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥
ਜੇ ਵਡਿਆਈਆ ਆਪੇ ਖਾਇ ॥ ਜੇਹੀ ਸੁਰਤਿ ਤੇਹੈ ਰਾਹਿ ਜਾਇ ॥ ੩ ॥
ਜੇ ਸਉ ਕੂੜੀਆ ਕੂੜੁ [5]ਕਬਾੜੁ ॥ ਭਾਵੈ ਸਭੁ ਆਖਉ ਸੰਸਾਰੁ ॥
ਤੁਧੁ ਭਾਵੈ ਅਧੀ ਪਰਵਾਣੁ ॥ ਨਾਨਕ ਜਾਣੈ ਜਾਣੁ ਸੁਜਾਣੁ ॥ ੪ ॥ ੪ ॥ ੬ ॥

ਧਨਾਸਰੀ ਮਹਲਾ ੧ ਘਰੁ ੩ (ਪੰਨਾ ੬੬੨)

ੴ ਸਤਿਗੁਰਪ੍ਰਸਾਦਿ ॥

ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ [6]ਢਬੁ ॥
[7]ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥ ੧ ॥
ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥ ੧ ॥ ਰਹਾਉ ॥
[8]ਆਂਟ [9]ਸੇਤੀ ਨਾਕੁ ਪਕੜਹਿ ਸੂਝਤੇ ਤਿਨਿ [10]ਲੋਅ ॥
[11]ਮਗਰ ਪਾਛੈ ਕਛੁ ਨ ਸੂਝੈ ਏਹੁ [12]ਪਦਮੁ [13]ਅਲੋਅ ॥ ੨ ॥
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥

---

੧. ਥੋੜ੍ਹਾ ਜਿਹਾ । ੨. ਸੱਚਾ । ੩. ਸੁੰਦਰ । ੪. ਦੋ ਗੰਡੇ, ਅੱਠ ਕੌਡੀਆਂ । ੫. ਗੱਪਾਂ ਮਾਰੇ । ੬. ਤਰੀਕਾ । ੭. ਪੂਜਨੀਕ ਥਾਵਾਂ ਦੇ ਪੁਜਾਰੀ । ੮. ਚੁਟਕੀ । ੯. ਨਾਲ । ੧੦. ਲੋਕ । ੧੧. ਪਿੱਠ । ੧੨. ਪਦਮ ਆਸਣ । ੧੩. ਅਨੋਖਾ ਹੈ ।

ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ [1]ਗਤਿ ਰਹੀ ॥ ੩ ॥
[2]ਅਸਟ [3]ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥ ੪ ॥ ੧ ॥ ੬ ॥ ੮ ॥

### ਧਨਾਸਰੀ ਮਹਲਾ ੧ ਆਰਤੀ (ਪੰਨਾ ੬੬੩)

ੴ ਸਤਿਗੁਰ ਪ੍ਰਸਾਦਿ ॥

ਗਗਨ ਮੈ ਥਾਲੁ [4]ਰਵਿ ਚੰਦੁ [5]ਦੀਪਕ ਬਨੇ ਤਾਰਿਕਾ ਮੰਡਲ [6]ਜਨਕ ਮੋਤੀ ॥
ਧੂਪੁ [7]ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥
ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥
[8]ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ [9]ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥
ਹਰਿ ਚਰਣ ਕਮਲ [10]ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾਤੇ ਤੇਰੈ ਨਾਮਿ ਵਾਸਾ ॥ ੪ ॥ ੧ ॥ ੭ ॥ ੯ ॥

### ਧਨਾਸਰੀ ਮਹਲਾ ੧ ॥ (ਪੰਨਾ ੬੮੬)

ਸਹਿਜ ਮਿਲੈ ਮਿਲਿਆ [11]ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥
ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥੧॥
ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥
ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥ ੧ ॥ ਰਹਾਉ ॥
ਸੋ ਗੁਰ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥
ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ ॥੨॥

---

੧. ਮਰਯਾਦਾ। ੨. ਅੱਠ ਵਯਾਕਰਣ। ੩. ਰਚੇ ਹੋਏ। ੪. ਸੂਰਜ। ੫. ਦੀਵਾ। ੬. ਜਾਣੀਦਾ। ੭. ਚੰਦਨ ਦੇ ਪਹਾੜ ਦੀ ਵਾਯੂ। ੮. ਹਜ਼ਾਰ। ੯. ਮਲ ਤੋਂ ਰਹਿਤ, ਨਿਰਮਲ। ੧੦. ਅੰਮ੍ਰਿਤ ਰਸ। ੧੧. ਪ੍ਰਮਾਣੀਕ, ਮਨਜ਼ੂਰ।

ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥
ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥ ੩ ॥
ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ ਨਾ ਬਹੁ ਭੇਖੈ ॥
ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥
ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥ ੪ ॥
ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥
ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥ ੫ ॥
ਪੂਜਿ ਸਿਲਾ ਤੀਰਥ ਬਨਵਾਸਾ ॥ ਭਰਮਤ ਡੋਲਤ ਭਏ ਉਦਾਸਾ ॥
ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥ ੬ ॥
ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥
[1]ਪਲ [2]ਪੰਕਜ ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥੭॥
ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥
ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥
ਨਾਨਕ ਸਹਜਿ ਭਾਇ ਗੁਣ ਗਾਇ ॥ ੮ ॥ ੨ ॥

*ਧਨਾਸਰੀ ਮਹਲਾ ੧ ਛੰਤ* (ਪੰਨਾ ੬੮੭)

ੴ ਸਤਿਗੁਰ ਪ੍ਰਸਾਦਿ ॥

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ [3]ਥਾਨੁ ਤੀਰਥੁ ਦਸ [4]ਪੁਰਬ ਸਦਾ [5]ਦਸਾਹਰਾ ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ [6]ਧਰਣੀਧਰਾ ॥
ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥
ਗੁਰਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧ ॥
ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥
ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥
ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥
ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥

੧. ਪਲਕਾਰ । ੨. ਅੱਖ ਦੇ । ੩. ਥਾਂ । ੪. ਉਤਸਵ, ਤਿਹਾਰ, ਸ਼ੁਭ ਦਿਨ । ੫. ਪ੍ਰਗਟ । ੬. ਅਕਾਲ ਪੁਰਖ ।

ਆਨੰਦੁ ਅਨਦਿਨੁ ਹਰਖੁ ਸਾਚਾ ਦੁਖ [1]ਕਿਲਵਿਖ ਪਰਹਰੇ ॥
ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥ ੨ ॥
ਸੰਗਤਿ ਮੀਤ ਮਿਲਾਪੁ ਪੂਰਾ [2]ਨਾਵਣੋ ॥ ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥
ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥
ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ [3]ਸੰਗਮੁ ਸਤਸਤੇ ॥
ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥
ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥ ੩ ॥
ਕਹਣੁ ਕਹੈ ਸਭੁ ਕੋਇ [4]ਕੇਵਡੁ ਆਖੀਐ ॥
ਹਉ ਮੂਰਖੁ ਨੀਚੁ ਅਜਾਣੁ ਸਮਝਾ [5]ਸਾਖੀਐ ॥
ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥
ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥
ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿ ਪੁਰਿ ਰਹਿਆ ਸੋਈ ॥
ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥ ੪ ॥ ੧ ॥

*ਧਨਾਸਰੀ ਛੰਤ ਮਹਲਾ ੧ ॥* (ਪੰਨਾ ੬੮੯)

ਪਿਰ ਸੰਗਿ [6]ਮੂਠੜੀਏ ਖਬਰਿ ਨ ਪਾਈਆ ਜੀਉ ॥
ਮਸਤਕਿ [7]ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥
ਲੇਖੁ ਨ ਮਿਟਈ [8]ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥
ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥
ਧਨੁ ਜੋਬਨੁ [9]ਆਕ ਕੀ ਛਾਇਆ ਬਿਰਧਿ ਭਏ ਦਿਨ [10]ਪੁੰਨਿਆ ॥
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ [11]ਵਿਛੁੰਨਿਆ ॥ ੧ ॥
[12]ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥
ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥
ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥
ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥

---

੧. ਪਾਪ, ਗੁਨਾਹ । ੨. ਨ੍ਹਾਉਣਾ, ਅਸ਼ਨਾਨ । ੩. ਨਦੀਆਂ ਦੇ ਮਿਲਣ ਦੀ ਥਾਂ, ਪਰਾਗਰਾਜ । ੪. ਕੇਡਾ ਵੱਡਾ । ੫. ਸਿੱਖਿਆ ਨਾਲ । ੬. ਪਤੀ ਤੋਂ ਵਿੱਛੜ ਕੇ ਗਈਏ ਗੁਆਤੀਏ ਦੁਹਾਗਣੀਏ । ੭. ਲਿਖਿਆ ਹੋਇਆ । ੮. ਪਿਛਲਾ । ੯. ਅੱਕ । ੧੦. ਪੁਜ ਗਿਆ । ੧੧. ਵਿਛੜਿਆ ਹੈ । ੧੨. ਡੁੱਬੀ ਹੋਈ ।

ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥
ਨਾਨਕ [1]ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥ ੨ ॥
ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥
ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥
ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥
ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥
ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥
ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥ ੩ ॥
ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥
ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥
ਝੂਠੁ [2]ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥
ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥
ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ ॥
ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥ ੪ ॥
ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥
ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥
ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ॥
ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ॥
ਗੁਰ ਸਬਦਿ ਵਿਗਾਸੀ ਸਹੁ [3]ਰਾਵਾਸੀ ਫਲੁ ਪਾਇਆ ਗੁਣਕਾਰੀ ॥
ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥ ੫ ॥ ੩ ॥

## ਰਾਗੁ ਤਿਲੰਗ ॥

*ਤਿਲੰਗ ਮਹਲਾ ੧ ਘਰੁ ੩* (ਪੰਨਾ ੭੨੧)

ੴ ਸਤਿਗੁਰਪ੍ਰਸਾਦਿ ॥

ਇਹੁ ਤਨੁ ਮਾਇਆ [4]ਪਾਹਿਆ ਪਿਆਰੇ [5]ਲੀਤੜਾ ਲਬਿ ਰੰਗਾਏ ॥

---

੧. ਪ੍ਰਸੰਨ ਹੋ ਕੇ । ੨. ਬੋਲੇ । ੩. ਪਤੀ ਨਾਲ ਰਮਣ ਕਰੇਗੀ, ਪਤੀ ਦੇ ਸੰਗ ਦਾ ਸੁਖ ਭੋਗੇਗੀ । ੪. ਇਸ ਸਰੀਰ ਨੂੰ ਮਾਇਆ ਦੀ ਪਾਣ ਚੜ੍ਹੀ ਹੋਈ ਹੈ । ੫. ਲੀਤਾ, ਲਿਆ ।

ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥ ੧ ॥
ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥
ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥
ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥ ੧ ॥ ਰਹਾਉ ॥
ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥
ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥ ੨ ॥
ਜਿਨਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾਕੈ ਪਾਸਿ ॥
ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥ ੩ ॥
ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥
ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ [1]ਰਾਵੇਇ ॥ ੪ ॥ ੧ ॥ ੩ ॥

*ਤਿਲੰਗ ਮ: ੧ ॥* (ਪੰਨਾ ੭੨੨)

ਇਆਨੜੀਏ [2]ਮਾਨੜਾ [3]ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥
ਭੈ ਕੀਆ ਦੇਹਿ [4]ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ ੧ ॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥
[5]ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥ ੨ ॥
ਜਾਇ ਪੁਛਹੁ ਸੋਹਾਗਣੀ [6]ਵਾਹੈ ਕਿਨੀ ਬਾਤੀ ਸਹੁ ਪਾਈਐ ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥
ਜਾਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ [7]ਪਰਮਲੁ ਲਾਈਐ ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥ ੩ ॥

---

੧. ਰਮਣ ਕਰਦਾ ਹੈ, ਭੋਗਦਾ ਹੈ । ੨. ਮਾਨ, ਗੁਮਾਨ । ੩. ਕਿਉਂ । ੪. ਸਲਾਈ, ਸੁਰਮਚੂ । ੫. ਤਰਸ ਪੈਦਾ ਕਰਨ ਵਾਲੇ ਰੋਣ । ੬. ਬਹੂ ਨੂੰ । ੭. ਉੱਤਮ ਗੰਧ, ਚੰਦਨ ।

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉਨਿਧਿ ਪਾਈ ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ [1]ਸਭਰਾਈ ॥
ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥
ਸੁੰਦਰਿ [2]ਸਾਇ ਸਰੂਪ [3]ਬਿਚਖਣਿ ਕਹੀਐ ਸਾ ਸਿਆਣੀ ॥ ੪ ॥ ੨ ॥ ੪ ॥

## ਰਾਗੁ ਸੂਹੀ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

*ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧ ॥* (ਪੰਨਾ ੭੨੮)

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ [4]ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥ ੧ ॥
ਜਪਹੁ ਤ ਏਕੋ ਨਾਮਾ ॥ ਅਵਰਿ [5]ਨਿਰਾਫਲ ਕਾਮਾ ॥ ੧ ॥ ਰਹਾਉ ॥
ਇਹੁ ਮਨੁ [6]ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥
ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥ ੩ ॥
ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥
ਭਗਤਿ ਹੀਣੁ ਨਾਨਕੁ ਜਨੁ [7]ਜੰਪੈ ਹਉ ਸਾਲਾਹੀ ਸਚਾ ਸੋਈ ॥ ੪ ॥ ੧ ॥

*ਸੂਹੀ ਮਹਲਾ ੧ ਘਰੁ ੬* (ਪੰਨਾ ੭੨੯)

ੴ ਸਤਿਗੁਰਪ੍ਰਸਾਦਿ ॥

ਉਜਲੁ ਕੈਹਾ [8]ਚਿਲਕਣਾ ਘੋਟਿਮ ਕਾਲੜੀ [9]ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥

---

੧. ਸਭ ਉੱਤੇ ਰਾਣੀ । ੨. ਸੋ, ਉਹ । ੩. ਚਤੁਰ । ੪. ਫਿਰ । ੫. ਨਿਹਫਲ । ੬. ਮਧਾਣੀ ਦੇ ਨੇਤ੍ਰੇ ਦੀਆਂ ਗਿੱਟੀਆਂ । ੭. ਜਪਦਾ ਹੈ । ੮. ਚਮਕਣ ਵਾਲਾ । ੯. ਸਿਆਹੀ ।

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ੍ ॥ ੧ ॥ ਰਹਾਉ ॥
ਕੋਠੇ ਮੰਡਪ ਮਾੜੀਆ ਪਾਸਹੁ [੧]ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ੍ ਵਿਚਹੁ [੨]ਸਖਣੀਆਹਾ ॥ ੨ ॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥
ਘੁਟਿ ਘੁਟਿ ਜੀਆ ਖਾਵਣੇ [੩]ਬਗੇ ਨਾ ਕਹੀਅਨਿ੍ ॥ ੩ ॥
[੪]ਸਿੰਮਲ ਰੁਖੁ ਸਰੀਰੁ ਮੈ [੫]ਮੈਜਨ ਦੇਖਿ ਭੁਲੰਨਿ੍ ॥
ਸੇ ਫਲ ਕੰਮਿ ਨ ਆਵਨੀ੍ ਤੇ ਗੁਣ ਮੈ ਤਨਿ ਹੰਨਿ੍ ॥ ੪ ॥
ਅੰਧੁਲੈ ਭਾਰੁ ਉਠਾਇਆ [੬]ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥ ੧ ॥ ੩ ॥

ਸੂਹੀ ਮਹਲਾ ੧ ਘਰੁ ੭ (ਪੰਨਾ ੭੩੦)

ੴ ਸਤਿਗੁਰਪ੍ਰਸਾਦਿ ॥

ਜੋਗੁ ਨ [੭]ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ [੮]ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ [੯]ਵਾਈਐ ॥
[੧੦]ਅੰਜਨ ਮਾਹਿ [੧੧]ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੧ ॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ [੧੨]ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੨ ॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥

---

੧. ਚਿਤ੍ਰਕਾਰੀ ਕੀਤੀਆਂ ਹੋਈਆਂ । ੨. ਖ਼ਾਲੀ । ੩. ਚਿੱਟੇ । ੪. ਇਕ ਬ੍ਰਿਛ ਦਾ ਨਾਉਂ । ੫. ਤੋਤਾ । ੬. ਪਹਾੜੀ ਰਸਤਾ । ੭. ਗੋਦੜੀ । ੮. ਮੁੰਦਰਾਂ । ੯. ਵਜਾਈਏ । ੧੦. ਮਾਇਆ । ੧੧. ਮਾਇਆ ਤੋਂ ਰਹਿਤ, ਨਿਰਲੇਪ । ੧੨. ਸਭ ਨੂੰ ਇੱਕੋ ਜਿਹਾ ।

[1]ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੩ ॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥ ੪ ॥ ੧ ॥ ੮ ॥

ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ (ਪੰਨਾ ੭੫੦)

ੴ ਸਤਿਗੁਰਪ੍ਰਸਾਦਿ ॥

ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥ ੧ ॥
ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ [2]ਢੰਗੁ ਨ ਮੀਠੇ [3]ਬੈਣਾ ॥੧॥ ਰਹਾਉ ॥
ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥ ੨ ॥
ਨਾ ਤਿਸੁ ਰੂਪੁ ਨ ਰੇਖਿਆ ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥
ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥ ੪ ॥
ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥ ੫ ॥
ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵਨਿਧਿ ਪਾਈ ॥੬॥
ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥
ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥ ੭ ॥
[4]ਭਣਤਿ ਨਾਨਕ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ ਤੈ [5]ਰਾਵੇਸੀ ॥ ੮ ॥੧॥

ਰਾਗੁ ਸੂਹੀ ਮਹਲਾ ੧ ਕੁਚਜੀ (ਪੰਨਾ ੭੬੨)

ੴ ਸਤਿਗੁਰਪ੍ਰਸਾਦਿ ॥

[6]ਮੰਞੁ ਕੁਚਜੀ [7]ਅੰਮਾਵਣਿ [8]ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨ੍ਹੀ ਸਖੀ ਸਹੁ ਰਾਵਿਆ ਸੇ [9]ਅੰਬੀ [10]ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ [11]ਦੋਸ ਧਰੇਉ ਜੀਉ ॥

---

੧. ਲਗਾਤਾਰ । ੨. ਤਰੀਕਾ । ੩. ਬਚਨ । ੪. ਕਹਿੰਦੇ ਹਨ । ੫. ਰਮਣ ਅਰਥਾਤ ਸੰਗ ਕਰੇਗਾ । ੬. ਮੈਂ । ੭. ਅਨਗਿਣਤ । ੮. ਔਗਣ । ੯. ਅੰਬਾਂ ਦੀ । ੧੦. ਛਾਂਵ ਅਥਵਾ ਸੁਖ ।. ੧੧. ਔਗੁਣ ।

ਕਿਆ ਗੁਣ ਤੇਰੇ [1]ਵਿਥਰਾ ਹਉ ਕਿਆ ਕਿਆ [2]ਘਿਨਾ ਤੇਰਾ ਨਾਉ ਜੀਉ ॥
ਇਕਤੁ [3]ਟੋਲਿ ਨ [4]ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ [5]ਸੰਦੜੇ ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ [6]ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥
[7]ਅੰਬਰਿ ਕੂੰਜਾ [8]ਕੁਰਲੀਆ ਬਗ [9]ਬਹਿਠੇ ਆਇ ਜੀਉ ॥
ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥
ਸੁਤੀ ਸੁਤੀ [10]ਝਾਲੁ ਥੀਆ ਭੁਲੀ [11]ਵਾਟੜੀਆਸੁ ਜੀਉ ॥
ਤੈ ਸਹ ਨਾਲਹੁ [12]ਮੁਤੀਅਸੁ ਦੁਖਾ ਕੂੰ [13]ਧਰੀਆਸੁ ਜੀਉ ॥
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥ ੧ ॥

*ਸੂਹੀ ਮਹਲਾ ੧ ਸੁਚਜੀ ॥* (ਪੰਨਾ ੭੬੨)

ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥
ਭਾਣੈ ਤਖਤਿ [14]ਵਡਾਈਆ ਭਾਣੈ ਭੀਖ ਉਦਾਸਿ ਜੀਉ ॥
ਭਾਣੈ [15]ਥਲ ਸਿਰਿ [16]ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥
ਭਾਣੈ ਭਵਜਲੁ ਲੰਘੀਐ ਭਾਣੈ ਮੰਝਿ [17]ਭਰੀਆਸਿ ਜੀਉ ॥
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥
ਭਾਣੈ ਸਹੁ [18]ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥
ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ [19]ਢਹਿ ਪਈਆਸਿ ਜੀਉ ॥

---

੧. ਫੈਲਾਵਾਂ, ਖੋਲ੍ਹ ਕੇ ਵਰਨਣ ਕਰਾਂ । ੨. ਲਵਾਂ । ੩. ਸ਼ੋਭਾ ਦੇ ਸਾਮਾਨ । ੪. ਪਹੁੰਚਾਂ, ਅਪੜਾਂ । ੫. ਦੇ । ੬. ਭੁੱਲ ਗਈ । ੭. ਆਕਾਸ਼ । ੮. ਬੋਲੀਆਂ । ੯. ਬੈਠੇ ਹਨ । ੧੦. ਸਵੇਰਾ । ੧੧. ਰਾਹ । ੧੨. ਵਿੱਛੜ ਗਈ । ੧੩. ਧਾਰਣ ਕੀਤਾ । ੧੪. ਵਡਿਆਈਆਂ । ੧੫. ਸੁੱਕੀ ਧਰਤੀ, ਰੇਤੜ । ੧੬. ਨਦੀਆਂ ਵਹਿੰਦੀਆਂ ਹਨ । ੧੭. (ਬੇੜਾ) ਤਬਾਹ ਹੁੰਦਾ ਹੈ । ੧੮. ਡਰ ਦੇਣ ਵਾਲਾ । ੧੯. ਚਰਣਾਂ ਉੱਤੇ ਡਿੱਗ ਪਈ ਹਾਂ ।

ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥ ੨ ॥

### ਰਾਗੁ ਸੂਹੀ ਛੰਤ ਮਹਲਾ ੧ ਘਰੁ ੧ (ਪੰਨਾ ੭੬੩)

ੴ ਸਤਿਗੁਰਪ੍ਰਸਾਦਿ ॥

ਭਰਿ ਜੋਬਨਿ ਮੈ ਮਤ [੧]ਪੇਈਅੜੈ ਘਰਿ [੨]ਪਾਹੁਣੀ ਬਲਿਰਾਮ ਜੀਉ ॥
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿਰਾਮ ਜੀਉ ॥
ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥
ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥
ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ ॥
ਨਾਨਕ [੩]ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ ॥ ੧ ॥
ਬਾਬਾ ਮੈ ਵਰੁ ਦੇਹਿ ਹਰਿ ਵਰੁ ਭਾਵੈ ਤਿਸਕੀ ਬਲਿਰਾਮ ਜੀਉ ॥
ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸਕੀ ਬਲਿਰਾਮ ਜੀਉ ॥
ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥
ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥ ੨ ॥
ਬਾਬਾ [੪]ਲਗਨੁ [੫]ਗਣਾਇ [੬]ਹੰਭੀ ਵੰਵਾ ਸਾਹੁਰੈ ਬਲਿਰਾਮ ਜੀਉ ॥
ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿਰਾਮ ਜੀਉ ॥
ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥
[੭]ਜਾਵੀ [੮]ਨਾਉ [੯]ਨਰਹ [੧੦]ਨਿਹਕੇਵਲੁ ਰਵਿ ਰਹਿਆ ਤਿਹੁ ਲੋਈ ॥
ਮਾਇ ਨਿਰਾਸੀ ਰੋਇ [੧੧]ਵਿਛੁੰਨੀ ਬਾਲੀ ਬਾਲੈ ਹੇਤੇ ॥
ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥ ੩ ॥
ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿਰਾਮ ਜੀਉ ॥

---

੧. ਪੇਕੇ। ੨. ਪ੍ਰਾਹੁਣੀ। ੩. ਬਾਲ ਅਵਸਥਾ ਵਿਚ। ੪. ਮਹੂਰਤ।
੫. ਸੁਧਾ ਕੇ। ੬. ਮੈਂ ਭੀ। ੭. ਜਨੇਤੀ, ਬਰਾਤੀ। ੮. ਨਾਉਂ, ਨਾਮ।
੯. ਇੱਛਾ ਜਾਂ ਕਾਮਨਾ ਤੋਂ ਰਹਿਤ। ੧੦. ਸ਼ੁੱਧ। ੧੧. ਵਿੱਛੜੀ।

ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿਰਾਮ ਜੀਉ ॥
ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥
ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ [1]ਅੰਕਿ ਸਮਾਏ ॥ ੪ ॥ ੧ ॥

*ਰਾਗੁ ਸੂਹੀ ਮਹਲਾ ੧ ਛੰਤ ਘਰੁ ੨* (ਪੰਨਾ ੭੬੪)

ੴ ਸਤਿਗੁਰਪ੍ਰਸਾਦਿ ॥

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥ ੧ ॥
ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥
ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥
ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥
ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ ॥ ੨ ॥
ਮਨੁ ਤਨੁ ਅੰਮ੍ਰਿਤ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥
ਜੰਤ [2]ਭੇਖ ਤੂ [3]ਸਫਲਿਉ ਦਾਤਾ ਸਿਰਿ ਸਿਰਿ ਦੇਵਣਹਾਰੋ ॥
ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥ ੩ ॥
ਆਤਮ ਰਾਮੁ ਸੰਸਾਰਾ ॥ ਸਾਚਾ ਖੇਲੁ ਤੁਮ੍ਾਰਾ ॥
ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥
ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ [4]ਠਾਏ ॥

੧. ਪਤੀ ਦੇ ਅੰਗ ਨਾਲ । ੨. ਭਿਖਾਰੀ । ੩. ਚੰਗਾ ਫਲ ਦੇਣ ਵਾਲਾ ।
੪. ਥਾਂ ਤੇ ਅਰਥਾਤ ਮਨ ਨੂੰ ਥਿਰ ਕੀਤਾ ।

ਨਾਨਕ ਅਵਗਣ ਸਬਦਿ ਜਲਾਇ ਗੁਣ ਸੰਗਮਿ ਪ੍ਰਭੁ ਪਾਇ ॥ ੪ ॥ ੧ ॥ ੨ ॥

ਮ: ੧ ॥ (ਪੰਨਾ ੭੯੦)

ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥
ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ ॥
ਲਬੁ ਲੋਭੁ ਪਰ ਜਾਲੀਐ ਨਾਮੁ ਮਿਲੈ ਆਧਾਰੁ ॥
ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥
ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥ ੧ ॥

ਸਲੋਕ ਮ: ੧ ॥ (ਪੰਨਾ ੭੯੦)

ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥ ੧ ॥

## ਰਾਗੁ ਬਿਲਾਵਲੁ ॥

*ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦* (ਪੰਨਾ ੮੩੧)

ੴ ਸਤਿਗੁਰਪ੍ਰਸਾਦਿ ॥

ਨਿਕਟਿ ਵਸੈ ਦੇਖੈ ਸਭੁ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਵਿਣੁ ਭੈ [1]ਪਇਐ ਭਗਤਿ ਨ ਹੋਈ ॥ ਸਬਦਿ ਰਤੇ ਸਦਾ ਸੁਖੁ ਹੋਈ ॥ ੧ ॥
ਐਸਾ ਗਿਆਨੁ ਪਦਾਰਥੁ ਨਾਮੁ ॥
ਗੁਰਮੁਖਿ [2]ਪਾਵਸਿ [3]ਰਸਿ ਰਸਿ ਮਾਨੁ ॥ ੧ ॥ ਰਹਾਉ ॥
ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥
ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ ਰਾਤੇ ਮੁਕਤਿ ਨ ਹੋਈ ॥ ੨ ॥
ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਰਹਤ ਸਾਚਾ ਮਨਿ ਸੋਈ ॥
ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥੩॥
ਮਨੁ ਮਾਇਆ ਬੰਧਿਓ [4]ਸਰ ਜਾਲਿ ॥
ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ ॥
ਜੋ [5]ਆਂਜੈ ਸੋ ਦੀਸੈ ਕਾਲਿ ॥ ਕਾਰਜੁ [6]ਸੀਧੋ ਰਿਦੈ ਸਮ੍ਹਾਲਿ ॥ ੪ ॥
ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥ ਮਨਮੁਖਿ ਹਉਮੈ ਪਤਿ ਗਵਾਈ ॥

---

੧. ਪਿਆਂ । ੨. ਪਾਉਂਦਾ । ੩. ਸੁਆਦ ਲੈ ਕੇ, ਖ਼ੁਸ਼ ਹੋ ਕੇ, ਆਨੰਦ ਨਾਲ ।
੪. ਵਾਂਗੂੰ । ੫. ਆਇਆ । ੬. ਸੌਰ ਗਿਆ ਹੈ ।

ਆਪੇ ਕਰਤੈ ਭਗਤਿ ਕਰਾਈ ॥ ਗੁਰਮੁਖਿ ਆਪੇ ਦੇ ਵਡਿਆਈ ॥ ੫ ॥
ਰੈਣਿ ਅੰਧਾਰੀ ਨਿਰਮਲ ਜੋਤਿ ॥ ਨਾਮ ਬਿਨਾ ਝੂਠੇ [1]ਕੁਚਲ [2]ਕਛੋਤਿ ॥
ਬੇਦੁ ਪੁਕਾਰੈ ਭਗਤਿ [3]ਸਰੋਤਿ ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥ ੬ ॥
ਸਾਸਤ੍ਰ ਸਿਮ੍ਰਿਤਿ ਨਾਮੁ [4]ਦ੍ਰਿੜਾਮੰ ॥ ਗੁਰਮੁਖਿ ਸਾਂਤਿ ਊਤਮ ਕਰਾਮੰ ॥
ਮਨਮੁਖਿ ਜੋਨੀ ਦੂਖ [5]ਸਹਾਮੰ ॥ ਬੰਧਨ ਤੂਟੇ ਇਕੁ ਨਾਮੁ [6]ਵਸਾਮੰ ॥ ੭ ॥
ਮੰਨੇ ਨਾਮੁ ਸਚੀ ਪਤਿ ਪੂਜਾ ॥ ਕਿਸੁ ਵੇਖਾ ਨਾਹੀ ਕੋ ਦੂਜਾ ॥
ਦੇਖਿ ਕਹਉ ਭਾਵੈ ਮਨਿ ਸੋਇ ॥ ਨਾਨਕੁ ਕਹੈ ਅਵਰੁ ਨਹੀ ਕੋਇ ॥੮॥੧॥

*ਬਿਲਾਵਲੁ ਮਹਲਾ ੧ ॥* (ਪੰਨਾ ੮੩੨)

ਮਨ ਕਾ ਕਹਿਆ [7]ਮਨਸਾ ਕਰੈ ॥ ਇਹੁ ਮਨੁ ਪੁੰਨੁ ਪਾਪੁ ਉਚਰੈ ॥
ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥
ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ ॥ ੧ ॥
ਤਨੁ ਧਨੁ [8]ਕਲਤੁ ਸਭੁ ਦੇਖੁ ਅਭਿਮਾਨਾ ॥
ਬਿਨੁ ਨਾਵੈ ਕਿਛੁ ਸੰਗਿ ਨ ਜਾਨਾ ॥ ੧ ॥ ਰਹਾਉ ॥
ਕੀਚਹਿ ਰਸ ਭੋਗ ਖੁਸੀਆ ਮਨ ਕੇਰੀ ॥ ਧਨੁ ਲੋਕਾਂ ਤਨੁ ਭਸਮੈ ਢੇਰੀ ॥
ਖਾਕੂ ਖਾਕੁ ਰਲੈ ਸਭੁ [9]ਫੈਲੁ ॥ ਬਿਨੁ ਸਬਦੈ ਨਹੀ ਉਤਰੈ ਮੈਲੁ ॥ ੨ ॥
ਗੀਤ ਰਾਗ ਘਨਤਾਲ ਸਿ ਕੂਰੇ ॥ ਤ੍ਰਿਹੁਗੁਣ ਉਪਜੈ ਬਿਨਸੈ ਦੂਰੇ ॥
ਦੂਜੀ ਦੁਰਮਤਿ ਦਰਦੁ ਨ ਜਾਇ ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ ॥੩॥
ਧੋਤੀ ਊਜਲ ਤਿਲਕੁ ਗਲਿ ਮਾਲਾ ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ ॥
ਨਾਮੁ ਵਿਸਾਰਿ ਮਾਇਆ ਮਦੁ ਪੀਆ ॥ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥੪॥
[10]ਸੂਕਰ [11]ਸੁਆਨ [12]ਗਰਧਭ [13]ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥
ਗੁਰ ਤੇ ਮੁਹੁ ਫੇਰੇ ਤਿਨੑ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥੫॥
ਗੁਰ ਸੇਵਾ ਤੇ ਲਹੈ ਪਦਾਰਥੁ ॥ ਹਿਰਦੈ ਨਾਮੁ ਸਦਾ ਕਿਰਤਾਰਥੁ ॥
ਸਾਚੀ ਦਰਗਹ ਪੂਛ ਨ ਹੋਇ ॥ ਮਾਨੈ ਹੁਕਮੁ [14]ਸੀਝੈ ਦਰਿ ਸੋਇ ॥ ੬ ॥
ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ॥ ਰਹੈ ਰਜਾਈ ਹੁਕਮੁ ਪਛਾਣੈ ॥

---

੧. ਖੋਟੀ ਚਾਲ ਵਾਲੇ । ੨. ਜਿਨ੍ਹਾਂ ਨਾਲ ਛੂਹਣਾ ਬੁਰਾ ਹੈ । ੩. ਸੁਣੋ । ੪. ਪੱਕਾ ਕਰਾਂਦੇ ਹਨ । ੫. ਸਹਿੰਦੇ ਹਨ । ੬. ਵਸਾਇਆ । ੭. ਬੁੱਧੀ । ੮. ਇਸਤ੍ਰੀ । ੯. ਫੈਲਾਉ, ਆਡੰਬਰ । ੧੦. ਸੂਰ । ੧੧. ਕੁੱਤਾ । ੧੨. ਖੋਤਾ । ੧੩. ਬਿੱਲਾ । ੧੪. ਮੁਕਤ ਹੋ ਜਾਂਦੇ ਹਨ, ਕਾਰਜ ਸਿੱਧ ਕਰ ਲੈਂਦੇ ਹਨ ।

ਹੁਕਮੁ ਪਛਾਣਿ ਸਚੈ ਦਰਿ ਵਾਸੁ ॥ [1]ਕਾਲ [2]ਬਿਕਾਲ ਸਬਦਿ ਭਏ ਨਾਸੁ ॥ ੭ ॥
ਰਹੈ [3]ਅਤੀਤੁ ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥
ਨਾ ਓਹੁ ਆਵੈ ਨਾ ਓਹੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥ ੮ ॥ ੨ ॥

## ਰਾਗੁ ਰਾਮਕਲੀ ॥

*ਰਾਮਕਲੀ ਮਹਲਾ ੧ ॥* (ਪੰਨਾ ੮੭੭)

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
[4]ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ ੧ ॥
ਬਾਬਾ ਗੋਰਖੁ ਜਾਗੈ ॥
ਗੋਰਖੁ ਸੋ ਜਿਨਿ [5]ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥ ੧ ॥ ਰਹਾਉ ॥
ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥
ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥ ੨ ॥
ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥
ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥ ੩ ॥
ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥
ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥ ੪ ॥ ੪ ॥

*ਰਾਮਕਲੀ ਮਹਲਾ ੧ ॥* (ਪੰਨਾ ੮੭੭)

ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ [6]ਵਸਗਤਿ ਪੰਚ ਕਰੇ ਨਹ ਡੋਲੈ ॥
ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥ ੧ ॥
ਸੋ ਅਉਧੂਤੁ ਐਸੀ ਮਤਿ ਪਾਵੈ ॥
ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥ ੧ ॥ ਰਹਾਉ ॥
ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ [7]ਅਮੁਲੈ ॥
ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥ ੨ ॥
ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥
ਆਸਾ ਮਾਹਿ ਨਿਰਾਸੁ [8]ਵਲਾਏ ॥ ਨਿਹਚਉ ਨਾਨਕ ਕਰਤੇ ਪਾਏ ॥ ੩ ॥
[9]ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥ ਗੁਰ ਚੇਲੇ ਕੀ [10]ਸੰਧਿ ਮਿਲਾਏ ॥

---

੧. ਬ੍ਰਹਮ । ੨. ਮਹਾਂ ਕਾਲ । ੩. ਤਿਆਗੀ । ੪. ਪਾਤਰ, ਭਾਂਡਾ । ੫. ਪ੍ਰਿਥਵੀ ਅਥਵਾ ਬਾਣੀ । ੬. ਵੱਸ ਵਿਚ, ਕਾਬੂ । ੭. (ਅਮੋਲਕ) ਸੰਤੋਖ ਨਾਲ । ੮. ਉਮਰ ਦੇ ਦਿਨ ਗੁਜ਼ਾਰੇ । ੯. ਪ੍ਰਣਾਮ ਕਰਦਾ ਹੋਇਆ । ੧੦. ਮੇਲ ।

ਦੀਖਿਆ ਦਾਰੂ ਭੋਜਨੁ ਖਾਇ ॥ [1]ਛਿਅ ਦਰਸਨ ਕੀ ਸੋਝੀ ਪਾਇ ॥ ੪ ॥ ੫ ॥

ਰਾਮਕਲੀ ਮਹਲਾ ੧ ॥ (ਪੰਨਾ ੮੭੮)

ਸੁਰਤੀ ਸੁਰਤਿ ਰਲਾਈਐ [2]ਏਤੁ ॥ ਤਨੁ ਕਰਿ ਤੁਲਹਾ ਲੰਘਹਿ ਜੇਤੁ ॥
ਅੰਤਰਿ ਭਾਹਿ ਤਿਸੈ ਤੂ ਰਖੁ ॥ ਅਹਿਨਿਸਿ ਦੀਵਾ ਬਲੈ ਅਥਕੁ ॥ ੧ ॥
ਐਸਾ ਦੀਵਾ ਨੀਰਿ [3]ਤਰਾਇ ॥ ਜਿਤੁ ਦੀਵੈ ਸਭ ਸੋਝੀ ਪਾਇ ॥ ੧ ॥ ਰਹਾਉ ॥
ਹਛੀ ਮਿਟੀ ਸੋਝੀ ਹੋਇ ॥ ਤਾਕਾ ਕੀਆ ਮਾਨੈ ਸੋਇ ॥
ਕਰਣੀ ਤੇ ਕਰਿ [4]ਚਕਹੁ ਢਾਲਿ ॥ ਐਥੈ ਓਥੈ ਨਿਬਹੀ ਨਾਲਿ ॥ ੨ ॥
ਆਪੇ ਨਦਰਿ ਕਰੇ ਜਾ ਸੋਇ ॥ ਗੁਰਮੁਖਿ ਵਿਰਲਾ ਬੂਝੈ ਕੋਇ ॥
ਤਿਤੁ ਘਟਿ ਦੀਵਾ ਨਿਹਚਲੁ ਹੋਇ ॥
ਪਾਣੀ ਮਰੈ ਨ ਬੁਝਾਇਆ ਜਾਇ ॥ ਐਸਾ ਦੀਵਾ ਨੀਰਿ ਤਰਾਇ ॥ ੩ ॥
ਡੋਲੈ ਵਾਉ ਨ ਵਡਾ ਹੋਇ ॥ ਜਾਪੈ ਜਿਉ ਸਿੰਘਾਸਣਿ ਲੋਇ ॥
ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥ ਨਿਰਤਿ ਨ ਪਾਈਆ ਗਣੀ [5]ਸਹੰਸ ॥
ਐਸਾ ਦੀਵਾ ਬਾਲੇ ਕੋਇ ॥ ਨਾਨਕ ਸੋ ਪਾਰੰਗਤਿ ਹੋਇ ॥ ੪ ॥ ੭ ॥

ਰਾਮਕਲੀ ਮਹਲਾ ੧ ॥ (ਪੰਨਾ ੮੭੮)

ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥ ੧ ॥
ਐਸਾ ਗਿਆਨੁ ਬੀਚਾਰੈ ਕੋਈ ॥ ਤਿਸਤੇ ਮੁਕਤਿ ਪਰਮਗਤਿ ਹੋਈ ॥੧॥ਰਹਾਉ॥
ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ [6]ਉਸਨ ਸੀਤ ਬਿਧਿ ਸੋਈ ॥
ਤਾਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ ॥ ੨ ॥
ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥ ੩ ॥
ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥
ਨਾਨਕ ਤਿਨਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥ ੪ ॥ ੯ ॥

ਰਾਮਕਲੀ ਮਹਲਾ ੧ ॥ (ਪੰਨਾ ੯੦੩)

[7]ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥

---

੧. ਛੇਆਂ । ੨. ਇਸ ਮਨੁੱਖਾ ਜਨਮ ਵਿਚ । ੩. (ਪਾਣੀ ਉੱਤੇ) ਤਰਾਂ ।
੪. ਘੁਮ੍ਹਾਰ ਦੇ ਚੱਕ ਤੋਂ, ਨਿਸ਼ਕਾਮ ਕਰਮਾਂ ਦੀ ਕਰਨੀ ਰੂਪ ਚੱਕ ਤੋਂ ਢਾਲ ਕੇ ।
੫. ਅਣਗਿਣਤ । ੬. ਗਰਮੀ । ੭. ਛੇ ਚੱਕਰਾਂ ਵਾਲੀ ।

ਵਾਜੈ ਅਨਹਦੁ ਮੇਰਾ ਮਨੁ [1]ਲੀਣਾ ॥ ਗੁਰਬਚਨੀ ਸਚਿ ਨਾਮਿ [2]ਪਤੀਣਾ ॥ ੧ ॥
ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥
ਗੁਰਮੁਖਿ ਹਰਿ ਹਰਿ ਮੀਠਾ ਲਾਗੈ
ਹਰਿ ਹਰਿ ਨਾਮਿ ਸਮਾਈਐ ॥ ੧ ॥ ਰਹਾਉ ॥
ਮਾਇਆ ਮੋਹੁ [3]ਬਿਵਰਜਿ ਸਮਾਏ ॥ ਸਤਿਗੁਰੁ ਭੇਟੈ ਮੇਲਿ ਮਿਲਾਏ ॥
ਨਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥
ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ ਜਮ ਕਾ ਭਉ ਭਾਗੈ ॥
[4]ਜਮੁ [5]ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥
ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ [6]ਪਰਹਾਰੀ ॥
ਅਨਦਿਨੁ ਜਾਗਿ ਰਹੇ ਲਿਵਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥
[7]ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ [8]ਤਸਕਰ ਪੰਚ ਸਬਦਿ [9]ਸੰਘਾਰੇ ॥
ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥੫॥
ਗੁਰਮੁਖਿ ਜਾਗਿ ਰਹੇ [10]ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥
ਜਗੁ ਸੂਤਾ ਮਰਿ ਆਵੈ ਜਾਇ ॥ ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥
ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥
ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥
ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ ਏਕੋ ਜਾਤਾ ॥
ਗੁਰ ਚੇਲੇ ਅਪਨਾ ਮਨੁ ਮਾਨਿਆ ॥ ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥

*ਰਾਮਕਲੀ ਮਹਲਾ ੧ ॥* (ਪੰਨਾ ੯੦੬)

ਜਿਉ ਆਇਆ ਤਿਉ ਜਾਵਹਿ [11]ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥
ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ
ਨਾਮੁ ਵਿਸਾਰਿ [12]ਭਵਜਲਿ ਪਇਆ ॥ ੧ ॥
ਤਨੁ ਧਨੁ ਦੇਖਤ ਗਰਬਿ ਗਇਆ ॥
[13]ਕਨਿਕ [14]ਕਾਮਨੀ ਸਿਉ ਹੇਤੁ ਵਧਾਇਹਿ

---

੧. ਲੀਨ ਹੋਇਆ । ੨. ਪਤੀਜਿਆ । ੩. ਛੱਡਕੇ । ੪. ਧਰਮ ਰਾਜ । ੫: ਜਲਾਦ, ਮਾਰਣ ਵਾਲਾ । ੬. ਹਟਾਈ । ੭. ਨਿਰਲੇਪ । ੮. ਚੋਰ । ੯. ਮਾਰੇ । ੧੦. ਤਿਆਗੀ । ੧੧. ਕਮਲੇ । ੧੨. ਸੰਸਾਰ ਸਮੁੰਦਰ । ੧੩. ਸੋਨਾ । ੧੪. ਇਸਤ੍ਰੀ ।

ਕੀ ਨਾਮੁ ਵਿਸਾਰਹਿ ਭਰਮਿ ਗਇਆ ॥ ੧ ॥ ਰਹਾਉ ॥
ਜਤੁ ਸਤੁ ਸੰਜਮੁ ਸੀਲੁ ਨ ਰਾਖਿਆ [1]ਪ੍ਰੇਤ ਪਿੰਜਰ ਮਹਿ [2]ਕਾਸਟੁ ਭਇਆ ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧ ਸੰਗਤਿ ਬਿਨੁ ਬਾਦਿ [3]ਜਇਆ ॥ ੨ ॥
ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ ॥
ਜਾ ਜਮੁ ਧਾਇ ਕੇਸ [4]ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ ॥ ੩ ॥
ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ॥
ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ
ਰਾਮ ਨਾਮ ਬਿਨੁ ਨਰਕਿ ਗਇਆ ॥ ੪ ॥
ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ ॥
ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ ॥ ੫ ॥
ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ॥
ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥ ੬ ॥
ਸੁਖ ਸੰਪਤਿ ਕਉ ਆਵਤ ਦੇਖੈ [5]ਸਾਕਤ ਮਨਿ ਅਭਿਮਾਨੁ ਭਇਆ ॥
ਜਿਸਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ॥ ੭ ॥
ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ [6]ਮਇਆ ॥
ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ ॥ ੮ ॥
ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ ॥
ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ [7]ਪਰਾਲਿ ਪਇਆ ॥ ੯ ॥
ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥ ੧੦ ॥
ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ ॥
ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ
ਮੁਕਤਿ ਪਦਾਰਥੁ ਸਰਣਿ ਪਇਆ ॥ ੧੧ ॥
ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ॥
ਆਪੁ ਮਾਰਿ ਗੁਰਮੁਖਿ ਹਰਿ ਪਾਏ
ਨਾਨਕ ਸਹਜਿ ਸਮਾਇ ਲਇਆ ॥ ੧੨ ॥ ੭ ॥

---

੧. ਮੁਰਦਾ। ੨. ਦੁਖੀ ਹੋਇਆ। ੩. ਜੰਮਿਆ ਹੈ। ੪. ਪਕੜ ਕੇ। ੫. ਮਨਮੁਖ। ੬. ਕਿਰਪਾ। ੭. ਬੇ-ਅਰਥ, ਅਸਾਰ, ਫੋਕੇ।

### *ਰਾਮਕਲੀ ਦਖਣੀ ਮਹਲਾ ੧ ॥* (ਪੰਨਾ ੯੦੭)

ਜਤੁ ਸਤੁ [1]ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ ॥ ੧ ॥
ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥
ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥੧॥ ਰਹਾਉ ॥
ਰਹੈ [2]ਗਗਨ ਪੁਰਿ ਦ੍ਰਿਸਟਿ [3]ਸਮੈਸਰਿ ਅਨਹਤ ਸਬਦਿ ਰੰਗੀਣਾ ॥ ੨ ॥
ਸਤੁ ਬੰਧਿ [4]ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ [5]ਰਸੀਣਾ ॥ ੩ ॥
ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥ ੪ ॥
ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥ ੫ ॥
ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥ ੬ ॥
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥ ੭ ॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥ ੮ ॥
ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ [6]ਕਿੰਗੁਰੀ ਵਾਈ ॥ ੯ ॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥ ੧੦ ॥ ੮ ॥

### *ਰਾਮਕਲੀ ਮਹਲਾ ੧ ॥* (ਪੰਨਾ ੯੦੭)

[7]ਅਉਹਠਿ [8]ਹਸਤ ਮੜੀ ਘਰੁ ਛਾਇਆ [9]ਧਰਣਿ ਗਗਨ ਕਲ ਧਾਰੀ ॥੧॥
ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥ ੧ ॥ ਰਹਾਉ ॥
ਮਮਤਾ ਮਾਰਿ ਹਉਮੈ [10]ਸੋਖੈ ਤ੍ਰਿਭਵਣਿ ਜੋਤਿ ਤੁਮਾਰੀ ॥ ੨ ॥
ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥ ੩ ॥
[11]ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥ ੪ ॥
[12]ਪਰਪੰਚ [13]ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ [14]ਪਰਜਾਰੀ ॥ ੫ ॥
ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥ ੬ ॥
[15]ਰਵਿ [16]ਸਸਿ [17]ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥ ੭ ॥

---

੧. ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕਣਾ । ੨. ਅੱਖਾਂ ਦੇ ਉੱਪਰ । ੩. ਸਮਸਰ, ਇੱਕੋ ਜਿਹੀ । ੪. ਲੰਗੋਟੀ । ੫. ਰਸ ਵਿੱਚ ਮਗਨ । ੬. ਪਾਰਬ੍ਰਹਮ ਦੀ ਕਿੰਗਰੀ ਵਜਾਈ । ੭. ਛੱਡ ਕੇ । ੮. ਹਸਤੀ, ਹਉਮੈ । ੯. ਧਰਤੀ । ੧੦. ਸੁਕਾਵੇ । ੧੧. ਵਾਜਾ, ਲੰਮੇ ਸਿੰਙ ਦਾ ਬਣਿਆ ਹੋਇਆ । ੧੨. ਸੰਸਾਰ । ੧੩. ਬੀਣਾ, ਵਾਜਾ । ੧੪. ਜਲਾਈ, ਮਚਾਈ । ੧੫. ਸੂਰਜ । ੧੬. ਚੰਦਰਮਾ । ੧੭. ਤੂੰਬੇ ।

ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥ ੮ ॥
ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥ ੯ ॥
ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥ ੧੦ ॥
ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥ ੧੧ ॥
ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥ ੧੨ ॥
ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥ ੧੩ ॥
ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥
ਆਪੇ ਮੇਲਿ ਲਏ ਗੁਣ ਦਾਤਾ ਹਉਮੈ ਤ੍ਰਿਸਨਾ ਮਾਰੀ ॥ ੧੫ ॥
ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥ ੧੬ ॥
ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥ ੧੭ ॥
ਮਨੂਆ [1]ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥ ੧੮ ॥
ਬੇਦੁ [2]ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ॥ ੧੯ ॥
ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ ॥ ੨੦ ॥
ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥ ੨੧ ॥
ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥ ੨੨ ॥
ਸਬਦਿ [3]ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥ ੨੩ ॥
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥ ੨੪ ॥
ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥ ੨੫ ॥ ੯ ॥

## ਸਿਧ ਗੋਸਟਿ

(ਪੰਨਾ ੯੩੯)

ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥
ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥
ਕਿਤੁ ਬਿਧਿ ਆਸਾ ਮਨਸਾ ਖਾਈ ॥ ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥
ਬਿਨੁ [4]ਦੰਤਾ ਕਿਉ ਖਾਈਐ [5]ਸਾਰੁ ॥ ਨਾਨਕ ਸਾਚਾ ਕਰਹੁ ਬੀਚਾਰੁ ॥੧੯॥
ਸਤਿਗੁਰ ਕੈ ਜਨਮੇ [6]ਗਵਨੁ ਮਿਟਾਇਆ ॥
ਅਨਹਤਿ ਰਾਤੇ ਇਹੁ ਮਨੁ ਲਾਇਆ ॥
ਮਨਸਾ ਆਸਾ ਸਬਦਿ ਜਲਾਈ ॥ ਗੁਰਮੁਖਿ ਜੋਤਿ ਨਿਰੰਤਰਿ ਪਾਈ ॥

---

੧. ਖੜਾ ਹੋ ਗਿਆ । ੨. ਝਗੜੇ, ਬਹਿਸ । ੩. ਸੂਰਜ । ੪. ਦੰਦ ।
੫. ਲੋਹਾ । ੬. ਜਨਮ-ਮਰਨ ।

ਤ੍ਰੈ ਗੁਣ [1]ਮੇਟੇ ਖਾਈਐ ਸਾਰੁ ॥ ਨਾਨਕ ਤਾਰੇ ਤਾਰਣਹਾਰੁ ॥ ੫੭ ॥
ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥
ਤ੍ਰੈ [2]ਸਤ ਅੰਗੁਲ [3]ਵਾਈ ਕਹੀਐ ਤਿਸੁ ਕਹੁ ਕਵਨੁ [4]ਅਧਾਰੋ ॥
ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥
ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥
ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ॥
ਆਪੇ [5]ਦਾਨਾ ਆਪੇ [6]ਬੀਨਾ ਪੂਰੈ ਭਾਗਿ ਸਮਾਏ ॥ ੫੮ ॥
ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥
ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥
[7]ਚਿਹਨੁ ਵਰਨੁ ਨਹੀ [8]ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥ ੫੯ ॥
[9]ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥
ਗੁਰਮੁਖਿ ਬੋਲੈ ਤਤੁ [10]ਬਿਰੋਲੈ ਚੀਨੈ ਅਲਖ ਅਪਾਰੋ ॥
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
[11]ਸੁਖਮਨਾ [12]ਇੜਾ [13]ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ ੬੦ ॥
ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥
ਨਾਮੇ ਰਾਤੇ [14]ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ॥
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ [15]ਖੁਆਈ ॥
ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥

---

੧. ਦੂਰ ਕਰ ਕੇ । ੨. ਦਸ । ੩. ਪਉਣ । ੪. ਆਸਰਾ । ੫. ਸਿਆਣਾ । ੬. ਚਤੁਰ, ਵੇਖਣ ਵਾਲਾ । ੭. ਨਿਸ਼ਾਨ । ੮. ਪਰਛਾਵਾਂ । ੯. ਦਸ ਉਂਗਲ ਪ੍ਰਮਾਣ ਗਤੀ ਸੁਆਸ ਦੀ ਹੈ, ਨਾਸਾਂ ਤੋਂ ਬਾਹਰ । ੧੦. ਵਿਚਾਰੇ । ੧੧. ਦਰਮਿਆਨੀ ਨਾੜੀ । ੧੨. ਖੱਬੀ ਨਾੜੀ । ੧੩. ਸੱਜੀ ਨਾੜੀ । ੧੪. ਹਰ ਰੋਜ਼, ਸਦਾ । ੧੫. ਭੁਲਾਈ, ਕੁੰਮ ਕਰਾਈ ।

ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥

ਰਾਮਕਲੀ ਕੀ ਵਾਰ ਸਲੋਕ ਮ: ੧ ॥ (ਪੰਨਾ ੯੫੨)

ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ॥
ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ ॥
ਨਾ ਸਤਿ [1]ਰੁਖੀ [1]ਬਿਰਖੀ ਪਥਰ ਆਪੁ [2]ਤਛਾਵਹਿ ਦੁਖ ਸਹਹਿ ॥
ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ ॥
ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ ॥
ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ॥
ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ [3]ਖੁਆਈ ਤਿਸੁ ਕਉਣੁ ਕਹੈ ॥
ਜਿਸਹਿ ਦਿਖਾਲਾ [4]ਵਾਟੜੀ ਤਿਸਹਿ ਭੁਲਾਵੈ ਕਉਣੁ ॥
ਜਿਸਹਿ ਭੁਲਾਈ [5]ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥ ੧ ॥

ਮ: ੧ ॥ (ਪੰਨਾ ੯੫੨)

ਸੋ ਗਿਰਹੀ ਜੋ [6]ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੨ ॥

ਮ: ੧ ॥ (ਪੰਨਾ ੯੫੩)

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥
ਆਵਣੁ ਜਾਣੁ ਨ ਸੁਝਈ [7]ਭੀੜੀ ਗਲੀ [8]ਫਹੀ ॥
ਕੂੜ [9]ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥ ੨ ॥

ਸਲੋਕੁ ਮ: ੧ ॥ (ਪੰਨਾ ੯੫੩)

[10]ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ [11]ਪਰਸ ਰਾਮੁ ਰੋਵੈ ਘਰਿ ਆਇਆ ॥

---

੧. ਬਿਰਛ, ਦ੍ਰਖ਼ਤ । ੨. ਆਪਣੇ ਆਪ ਨੂੰ ਕਟਵਾਉਂਦੇ ਹਨ । ੩. ਭੁਲਾਉਂਦਾ ਹੈ । ੪. ਰਸਤਾ । ੫. ਰਾਹ । ੬. ਰੋਕ ਅਥਵਾ ਨਿਰੋਧ । ੭. ਤੰਗ । ੮. ਫਸੀ । ੯. ਨਹੀਂ ਰਹਿੰਦਾ । ੧੦. ਹਜ਼ਾਰਾਂ । ੧੧. ਪਰਸ ਰਾਮ ਦੇ ਪਿਤਾ ਨੂੰ ਇਕ ਛਤ੍ਰੀ ਰਾਜੇ ਨੇ ਮਾਰਿਆ ਸੀ, ਇਸ ਕਰ ਕੇ ਉਸ ਨੇ ਛਤ੍ਰੀਆਂ ਦਾ ਨਾਸ ਕੀਤਾ ਤੇ ਬ੍ਰਾਹਮਣਾਂ ਨੂੰ ਰਾਜ ਦਿੱਤਾ ।

[1]ਅਜੈ ਸੁ ਰੋਵੈ [2]ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ [3]ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ [4]ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ [5]ਸੁਆਮੀ ਰਹਤ ਹਦੂਰਿ ॥
ਰੋਵੈ [6]ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ [7]ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ [8]ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥ ੧ ॥

## ਰਾਗੁ ਮਾਰੂ ॥

### ਮਾਰੂ ਅਸਟਪਦੀਆ ਮਹਲਾ ੧ ਘਰੁ ੧ (ਪੰਨਾ ੧੦੦੮)

ੴ ਸਤਿਗੁਰਪ੍ਰਸਾਦਿ ॥

ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥
ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥
ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥ ੨ ॥
ਤੂ [9]ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥
ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥ ੧ ॥ ਰਹਾਉ ॥
ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ॥
ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥
ਅਠਸਠਿ ਤੀਰਥ ਹਰਿਨਾਮੁ ਹੈ [10]ਕਿਲਵਿਖ ਕਾਟਣਹਾਰਾ ॥ ੨ ॥
ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥

---

੧. ਅਜ ਰਾਜਾ ਇੰਦੁਮਤੀ ਰਾਣੀ ਦੇ ਵਿਯੋਗ ਵਿਚ ਰਾਜ ਤਿਆਗ ਕੇ ਭਿੱਛਿਆ ਮੰਗਦਾ ਰੋਇਆ । ੨. ਮੰਗੀ ਵਸਤ । ੩. ਰਾਵਣ । ੪. ਮਹਾਂਦੇਵ ਦਾ ਵਾਜਾ (ਨਗਾਰਾ) ਨਿੱਕਾ । ੫. ਕ੍ਰਿਸ਼ਨ ਮਹਾਰਾਜ । ੬. ਰਾਜੇ ਜਨਮੇਜਾ ਦਾ ਪਿਤਾ ਸੱਪ ਦੇ ਡੱਸਣ ਨਾਲ ਮੋਇਆ, ਜਨਮੇਜੇ ਨੇ ਬਦਲਾ ਲੈਣ ਲਈ ਅਨੇਕ ਸੱਪ ਮਾਰੇ । ੭. ਬਹੁਤ ਸ਼ੇਖ਼ । ੮. ਭਰਤਾ, ਖੌਂਦ । ੯. ਦੇਵਤਿਆਂ ਤੋਂ ਉੱਤਮ । ੧੦. ਪਾਪ ।

ਗੁਰਮਤੀ [1]ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥
ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥ ੩ ॥
ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥
ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥
ਗੁਰਮਤੀ ਜਗ ਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥ ੪ ॥
ਸਚਾ [2]ਵਖਰੁ ਨਾਮੁ ਹੈ ਸਚਾ ਵਾਪਾਰਾ ॥
ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥
ਦੂਜੈ ਭਾਇ ਕਾਰ ਕਮਾਵਣੀ ਨਿਤ [3]ਤੋਟਾ ਸੈਸਾਰਾ ॥ ੫ ॥
ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ॥
ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ ॥
ਸਚੀ ਬਾਣੀ [4]ਸੰਤੋਖਿਆ ਸਚਾ ਸਬਦੁ ਵੀਚਾਰਾ ॥ ੬ ॥
ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥
ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥
ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥ ੭ ॥
ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ ॥
ਗੁਰਸਬਦੀ ਦਰੁ ਜੋਈਐ ਮੁਕਤੇ ਭੰਡਾਰਾ ॥
ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥ ੮ ॥ ੧ ॥

*ਮਾਰੂ ਮਹਲਾ ੧ ॥* (ਪੰਨਾ ੧੦੦੯)

ਬਿਖੁ [5]ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥
ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥
ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ [6]ਅਸਰਾਲੁ ॥ ੧ ॥
ਬਾਬਾ ਜਗੁ ਫਾਥਾ ਮਹਾ ਜਾਲਿ ॥
ਗੁਰਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥ ੧ ॥ ਰਹਾਉ ॥
ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥
ਤਿਥੈ ਪਵਣੁ ਨ ਪਾਵਕੋ ਨਾ ਜਲੁ ਨ ਆਕਾਰੁ ॥
ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥ ੨ ॥

---

੧. ਦਹੀਂ । ੨. ਸੌਦਾ । ੩. ਘਾਟਾ । ੪. ਸੰਤੁਸ਼ਟ (ਪ੍ਰਸੰਨ) ਹੋਇਆ । ੫. ਜਹਾਜ਼ । ੬. ਵੱਡਾ ਸੱਪ ਭਾਵ ਭਿਆਨਕ ।

ਗੁਰਮੁਖਿ ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ ॥
ਆਵਾਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ॥
ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ ॥ ੩ ॥
ਸਪੁ [1]ਪਿੜਾਈ ਪਾਈਐ ਬਿਖੁ ਅੰਤਰਿ ਮਨਿ [2]ਰੋਸੁ ॥
ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥
ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥ ੪ ॥
ਮਾਗਰਮਛੁ ਫਹਾਈਐ ਕੁੰਡੀ ਜਾਲੁ [3]ਵਤਾਇ ॥
ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥
ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ ॥ ੫ ॥
ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥
ਜਰਾ [4]ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥
ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥ ੬ ॥
ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥
ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ ॥
ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ॥ ੭ ॥
[5]ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥
ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥
ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰੁ ॥ ੮ ॥ ੨ ॥

*ਮਾਰੂ ਮਹਲਾ ੧ ॥* (ਪੰਨਾ ੧੦੧੨)

ਮਨਮੁਖੁ ਲਹਰਿ ਘਰੁ ਤਜਿ [6]ਵਿਗੂਚੈ ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥
[7]ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ [8]ਢੋਰੈ ॥ ੧ ॥
ਬਾਬਾ ਐਸੀ ਰਵਤ ਰਵੈ ਸੰਨਿਆਸੀ ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ॥ ੧ ॥ ਰਹਾਉ ॥

---

੧. ਪਟਾਰੀ । ੨. ਗੁੱਸਾ । ੩, ਫੈਲਾਅ ਕੇ । ੪. ਤੱਕ ਜਾਂ ਪੋਹ ਨਹੀਂ ਸਕਦੀ । ੫. ਤੋਤਾ । ੬. ਖ਼ਰਾਬ ਹੋਦੇ । ੭. ਕੱਚੇ ਸਰੀਰ ਵਾਲਾ ਜਾਂ ਡਰਪੋਕ ਹੋਣ ਕਰ ਕੇ । ੮. ਡੰਗਰ ।

ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ [1]ਭੇਖਾਰੀ ॥
ਕਾਪੜ ਫਾਰਿ ਬਨਾਈ [2]ਖਿੰਥਾ ਝੋਲੀ ਮਾਇਆ ਧਾਰੀ ॥
ਘਰਿ ਘਰਿ ਮਾਗੈ ਜਗੁ [3]ਪਰਬੋਧੈ ਮਨਿ ਅੰਧੈ ਪਤਿ ਹਾਰੀ ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥ ੨ ॥
ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ [4]ਪੂਅਰ ਤਾਪੈ ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥
ਅਠਸਠਿ ਤੀਰਥ ਭਰਮਿ [5]ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥ ੩ ॥
ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ [6]ਛੋਹੈ ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥ ੪ ॥
ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥
[7]ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ॥ ੫ ॥
ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥
ਸਿਖ ਕਰੇ ਕਰਿ ਸਬਦੁ ਨ ਚੀਨੈ [8]ਲੰਪਟੁ ਹੈ ਬਾਜਾਰੀ ॥
ਅੰਤਰਿ ਬਿਖੁ ਬਾਹਰਿ [9]ਨਿਭਰਾਤੀ ਤਾ ਜਮੁ ਕਰੇ ਖੁਆਰੀ ॥ ੬ ॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥
[10]ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ [11]ਤਾਮਸੁ ਨਾਮਿ ਜਲਾਏ ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥ ੭ ॥
ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ॥

---

੧. ਮੰਗਤਾ । ੨. ਗੋਦੜੀ । ੩. ਸਮਝਾਵੇ । ੪. ਧੂਣੀ । ੫. ਖ਼ਰਾਬ ਹੁੰਦਾ ਹੈ । ੬. ਕ੍ਰੋਧ ਆਉਂਦਾ ਹੈ । ੭. ਕੀਤੇ ਹੋਏ ਕੰਮ, ਪੂਰਬਲੇ ਕਰਮ । ੮. ਆਸਕਤ, ਖ਼ਚਤ । ੯. ਭਰਮ ਤੋਂ ਰਹਿਤ । ੧੦. ਬਸਤਰ । ੧੧. ਗੁੱਸਾ, ਅਗਿਆਨ ।

ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ ॥
ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ ॥
ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ ॥ ੮ ॥
ਬ੍ਰਹਮਾ ਬਿਸਨੁ ਮਹੇਸੁ [1]ਸਰੇਸਟ ਨਾਮਿ ਰਤੇ ਵੀਚਾਰੀ ॥
[2]ਖਾਣੀ [3]ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥
ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥ ੯ ॥ ੭ ॥

*ਮਾਰੂ ਮਹਲਾ ੧ ॥* (ਪੰਨਾ ੧੦੧੩)

ਮਾਤ ਪਿਤਾ ਸੰਜੋਗਿ ਉਪਾਏ [4]ਰਕਤੁ [5]ਬਿੰਦੁ ਮਿਲਿ [6]ਪਿੰਡੁ ਕਰੇ ॥
ਅੰਤਰਿ [7]ਗਰਭ [8]ਉਰਧਿ ਲਿਵ ਲਾਗੀ ਸੋ ਪ੍ਰਭੁ [9]ਸਾਰੇ ਦਾਤਿ ਕਰੇ ॥ ੧ ॥
ਸੰਸਾਰੁ ਭਵਜਲੁ ਕਿਉ ਤਰੈ ॥
ਗੁਰਮੁਖਿ ਨਾਮੁ ਨਿਰੰਜਨੁ ਪਾਈਐ
[10]ਅਫਰਿਓ ਭਾਰੁ [11]ਅਫਾਰੁ [12]ਟਰੈ ॥ ੧ ॥ ਰਹਾਉ ॥
ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ॥
ਤੂ ਦਾਤਾ ਦਇਆਲੁ ਸਭੈ ਸਿਰਿ
[13]ਅਹਿ [14]ਨਿਸਿ ਦਾਤਿ [15]ਸਮਾਰਿ ਕਰੇ ॥ ੨ ॥
ਚਾਰਿ ਪਦਾਰਥ ਲੈ ਜਗਿ ਜਨਮਿਆ [16]ਸਿਵਸਕਤੀ ਘਰਿ ਵਾਸੁ ਧਰੇ ॥
ਲਾਗੀ ਭੂਖ ਮਾਇਆ ਮਗੁ [17]ਜੋਹੈ ਮੁਕਤਿ ਪਦਾਰਥੁ ਮੋਹਿ ਖਰੇ ॥ ੩ ॥
[18]ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ ॥
ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥ ੪ ॥
ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ [19]ਘਰੇ ॥
ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ [20]ਟਰੇ ॥ ੫ ॥
ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ [21]ਛੀਨਿ ਖਰੇ ॥

---

੧. ਉੱਤਮ । ੨. ਚਾਰ ਖਾਣੀਆਂ । ੩. ਚਾਰ ਬਾਣੀਆਂ । ੪. ਮਾਤਾ ਦਾ ਲਹੂ । ੫. ਪਿਤਾ ਦਾ ਵੀਰਜ । ੬. ਸਰੀਰ । ੭. ਪੇਟ । ੮. ਉਲਟਾ ਲਟਕੇ ਹੋਏ । ੯. ਸੰਭਾਲੇ । ੧੦. ਨਾ ਮੋੜਿਆ ਜਾਣ ਵਾਲਾ । ੧੧. ਅਮੋੜ । ੧੨. ਮੁੜ ਜਾਂਦਾ ਹੈ । ੧੩. ਦਿਨ । ੧੪. ਰਾਤ । ੧੫. ਸੰਭਾਲ ਕਰਦਾ ਹੈ । ੧੬. ਮਾਇਆ । ੧੭. ਵੇਖਦਾ ਹੈ । ੧੮. ਰੋਣਾ, ਕੀਰਨੇ ਪਾਣਾ । ੧੯. ਮੌਤ ਦੇ ਘਰ ਵਿਚ । ੨੦. ਟਲਦਾ । ੨੧. ਖੋਹਣਾ ।

ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥ ੬ ॥
ਬਿਰਧਿ ਭਇਆ ਜੋਬਨੁ ਤਨੁ ਖਿਸਿਆ [1]ਕਫੁ ਕੰਠੁ [2]ਬਿਰੂਧੋ ਨੈਨਹੁ [3]ਨੀਰੁ [4]ਢਰੇ ॥
ਚਰਣ ਰਹੇ [5]ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ ॥ ੭ ॥
ਸੁਰਤਿ ਗਈ ਕਾਲੀ ਹੂ [6]ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥
ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ [7]ਸਮਾਰੇ ਨਰਕਿ [8]ਖਰੇ ॥ ੮ ॥
ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ॥
ਬਿਨੁ ਗੁਰ [9]ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ [10]ਜਰੇ ॥ ੯ ॥
ਖੁਸੀ ਖੁਆਰ ਭਏ ਰਸ ਭੋਗਣ [11]ਫੋਕਟ ਕਰਮ ਵਿਕਾਰ ਕਰੇ ॥
ਨਾਮੁ ਬਿਸਾਰਿ ਲੋਭਿ [12]ਮੂਲੁ ਖੋਇਓ ਸਿਰਿ ਧਰਮਰਾਇ ਕਾ ਡੰਡੁ ਪਰੇ ॥ ੧੦ ॥
ਗੁਰਮੁਖਿ ਰਾਮ ਨਾਮ ਗੁਣ ਗਾਵਹਿ ਜਾਕਉ ਹਰਿ ਪ੍ਰਭੁ ਨਦਰਿ ਕਰੇ ॥
ਤੇ ਨਿਰਮਲ ਪੁਰਖ ਅਪਰੰਪਰ ਪੂਰੇ ਤੇ ਜਗ ਮਹਿ ਗੁਰ ਗੋਵਿੰਦ ਹਰੇ ॥ ੧੧ ॥
ਹਰਿ ਸਿਮਰਹੁ ਗੁਰ ਬਚਨ [13]ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ॥
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ [14]ਰੇਣੁ ਹਰੇ ॥੧੨॥੮॥

*ਮਾਰੂ ਮਹਲਾ ੧ ॥* (ਪੰਨਾ ੧੦੧੫)

ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥
ਸਚਾ ਸਾਕੁ ਨ ਤੁਟਈ ਗੁਰੁ ਮੇਲੇ [15]ਸਹੀਆਹ ॥ ੧ ॥
ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥
ਗੁਰ ਬਿਨੁ ਏਤਾ ਭਵਿ ਥਕੀ
ਗੁਰਿ ਪਿਰੁ [16]ਮੇਲਿਮੁ [17]ਦਿਤਮੁ ਮਿਲਾਇ ॥ ੧ ॥ ਰਹਾਉ ॥
ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ॥
ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ ॥ ੨ ॥
ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ ॥
ਸਾਥ [18]ਲਡੇ ਤਿਨ [19]ਨਾਠੀਆ ਭੀੜ ਘਣੀ ਦਰੀਆਉ ॥ ੩ ॥

---

੧. ਬਲਗਮ ਨਾਲ । ੨. ਰੁਕ ਗਿਆ ਹੈ । ੩. ਪਾਣੀ । ੪. ਢਲਕਦਾ ਹੈ । ੫. ਹੱਥ । ੬. ਚਿੱਟੇ ਵਾਲ । ੭. ਪਾਪਾਂ ਨੂੰ ਯਾਦ ਕਰਾ ਕੇ । ੮. ਖੜਦਾ ਹੈ । ੯. ਬੇ-ਅਰਥ । ੧੦. ਸੜਦਾ ਹੈ । ੧੧. ਨਿਸਫਲ । ੧੨. ਅਸਲ, ਪੂੰਜੀ । ੧੩. ਯਾਦ ਕਰੋ । ੧੪. ਚਰਨ ਧੂੜ । ੧੫. ਸਹੇਲੀਆਂ । ੧੬. ਮੈਨੂੰ ਮਿਲਾਇਆ (ਸਿੰਧੀ ਜ਼ਬਾਨ ਵਿਚ) । ੧੭. ਮੈਨੂੰ ਮਿਲਾ ਦਿੱਤਾ । ੧੮. ਲੱਦੇ । ੧੯. ਪਰਾਹੁਣਿਆਂ ।

ਸਾਚਉ ਰੰਗਿ [1]ਰੰਗਾਵਲੋ ਸਖੀ ਹਮਾਰੋ ਕੰਤੁ ॥
ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ [2]ਰਵੰਤੁ ॥ ੪ ॥
ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥
ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ [3]ਡੇਹੁ ॥ ੫ ॥
[4]ਪਤਣਿ ਕੂਕੇ [5]ਪਾਤਣੀ [6]ਵੰਞਹੁ [7]ਧ੍ਰੁਕਿ [8]ਵਿਲਾੜਿ ॥
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥ ੬ ॥
ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰਨਾਲਿ ॥
ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥ ੭ ॥
ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥
ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥ ੮ ॥ ੨ ॥ ੧੦ ॥

ਮਾਰੂ ਮਹਲਾ ੧ ॥ (ਪੰਨਾ ੧੦੨੩)

ਆਦਿ ਜੁਗਾਦੀ ਅਪਰ ਅਪਾਰੇ ॥ ਆਦਿ ਨਿਰੰਜਨ ਖਸਮ ਹਮਾਰੇ ॥
ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ ॥ ੧ ॥
ਕੇਤੜਿਆ ਜੁਗ [9]ਧੁੰਧੂਕਾਰੈ ॥ ਤਾੜੀ ਲਾਈ ਸਿਰਜਣਹਾਰੈ ॥
ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ ॥ ੨ ॥
ਸਤਜੁਗਿ ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ ਗਹਿਰ [10]ਗੰਭੀਰਾ ॥
ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ ॥ ੩ ॥
ਸਤ ਸੰਤੋਖੀ ਸਤਿਗੁਰੁ ਪੂਰਾ ॥ ਗੁਰ ਕਾ ਸਬਦੁ ਮਨੇ ਸੋ ਸੂਰਾ ॥
ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ ॥ ੪ ॥
ਸਤਜੁਗਿ ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ ਸਾਚਾ ਸੋਈ ॥
ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ ॥ ੫ ॥
ਤ੍ਰੇਤੈ ਧਰਮ ਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਿਧਾ [11]ਸੂਕੀ ॥
ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ [12]ਅਵਾਈ ਹੇ ॥ ੬ ॥
ਮਨਮੁਖਿ ਕਦੇ ਨ ਦਰਗਹ [13]ਸੀਝੈ ॥ ਬਿਨੁ ਸਬਦੈ ਕਿਉ ਅੰਤਰੁ ਰੀਝੈ ॥
ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥ ੭ ॥

---

੧. ਅਨੰਦ-ਦਾਇਕ । ੨. ਪ੍ਰੇਮ ਨਾਲ ਜਪਦੀ ਹੈ । ੩. ਦਿਨ । ੪. ਘਾਟ । ੫. ਮਲਾਹ । ੬. ਜਾਓ । ੭. ਦੌੜ ਕੇ । ੮. ਲੰਘ । ੯. ਅੰਧੇਰ ਗੁਬਾਰ । ੧੦. ਡੂੰਘਾ । ੧੧. ਸੁੱਕ ਗਈ । ੧੨. ਅਵੈੜੇ ਹੋ ਕੇ ਸੜਦੇ ਹਨ । ੧੩. ਕਾਮਯਾਬ ਨਹੀਂ ਹੁੰਦਾ ।

ਦਇਆ ਦੁਆਪੁਰਿ [1]ਅਧੀ ਹੋਈ ॥ ਗੁਰਮੁਖਿ ਵਿਰਲਾ ਚੀਨੈ ਕੋਈ ॥
ਦੁਇ ਪਗ ਧਰਮੁ ਧਰੇ [2]ਧਰਣੀ ਧਰ ਗੁਰਮੁਖਿ ਸਾਚੁ [3]ਤਿਥਾਈ ਹੇ ॥੮॥
ਰਾਜੇ ਧਰਮੁ ਕਰਹਿ [4]ਪਰਥਾਏ ॥ ਆਸਾ ਬੰਧੇ ਦਾਨੁ ਕਰਾਏ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥ ੯ ॥
ਕਰਮ ਧਰਮ ਕਰਿ ਮੁਕਤਿ ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ ॥
ਬਿਨ ਗੁਰ ਸਬਦੈ ਮੁਕਤਿ ਨ ਹੋਈ [5]ਪਰਪੰਚੁ ਕਰਿ ਭਰਮਾਈ ਹੇ ॥ ੧੦ ॥
ਮਾਇਆ ਮਮਤਾ ਛੋਡੀ ਨ ਜਾਈ ॥ ਸੇ ਛੂਟੇ ਸਚੁ ਕਾਰ ਕਮਾਈ ॥
ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ॥੧੧॥
ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥
ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥
ਹਠਿ ਨਿਗ੍ਰਹਿ [6]ਅਪਤੀਜੁ ਨ ਭੀਜੈ
ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥ ੧੨ ॥
ਕਲੀ ਕਾਲ ਮਹਿ ਇਕ ਕਲ ਰਾਖੀ ॥ ਬਿਨੁ ਗੁਰ ਪੂਰੇ ਕਿਨੈ ਨ ਭਾਖੀ ॥
ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥
ਸਤਿਗੁਰੁ ਵੇਪਰਵਾਹੁ [7]ਸਿਰੰਦਾ ॥ ਨਾ ਜਮ [8]ਕਾਣਿ ਨ [9]ਛੰਦਾ ਬੰਦਾ ॥
ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ॥ ੧੪ ॥
ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥
ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ ॥ ੧੫ ॥
ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥
ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥ ੧੬ ॥ ੪ ॥

*ਮਾਰੂ ਮਹਲਾ ੧ ॥* (ਪੰਨਾ ੧੦੨੫)

ਆਪੇ ਕਰਤਾ ਪੁਰਖੁ [10]ਬਿਧਾਤਾ ॥ ਜਿਨਿ ਆਪੇ ਆਪਿ ਉਪਾਇ ਪਛਾਤਾ ॥
ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥ ੧ ॥
ਆਪੇ ਨੇੜੈ ਨਾਹੀ ਦੂਰੇ ॥ ਬੂਝਹਿ ਗੁਰਮੁਖਿ ਸੇ ਜਨ ਪੂਰੇ ॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ ॥ ੨ ॥

---

੧. ਅੱਧੀ ਰਹਿ ਗਈ । ੨. ਧਰਤੀ । ੩. ਉੱਥੇ ਹੀ । ੪. ਮਤਲਬ ਵਾਸਤੇ । ੫. ਛਲ । ੬. ਨ ਪਤੀਜਣ ਵਾਲਾ ਵਾਹਿਗੁਰੂ । ੭. ਸਿਰਜਣੇਹਾਰ । ੮. ਇਹਸਾਨ, ਹਕੂਮਤ । ੯. ਛਲ ਛਿੱਦਰ, ਦਾਅ-ਪੇਚ । ੧੦. ਰਚਣ ਵਾਲਾ ।

ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥ ਹਰਿ ਗੁਣ ਗਾਵਹਿ [1]ਰਸਨ [2]ਰਸੇਰੇ ॥
ਉਸਤਤਿ ਕਰਹਿ ਪਰਹਰਿ ਦੁਖੁ [3]ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ ॥੩॥
ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥
ਸੰਗਤਿ ਕੁਲ ਤਾਰੇ ਸਾਚੁ [4]ਪਰੀਸਹਿ ॥
ਕਲਿਮਲ ਮੈਲੁ ਨਾਹੀ ਤੇ ਨਿਰਮਲ
ਓਇ ਰਹਹਿ ਭਗਤਿ ਲਿਵ ਲਾਈ ਹੇ ॥ ੪ ॥
ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥
ਛੋਡਹੁ ਪ੍ਰਾਣੀ ਕੂੜ [5]ਕਬਾੜਾ ॥ ਕੂੜੁ ਮਾਰੇ ਕਾਲੁ [6]ਉਛਾਹੜਾ ॥
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥ ੬ ॥
ਛੋਡਿਹੁ ਨਿੰਦਾ [7]ਤਾਤਿ ਪਰਾਈ ॥ ਪੜਿ ਪੜਿ [8]ਦਝਹਿ ਸਾਤਿ ਨ ਆਈ ॥
ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ ॥ ੭ ॥
ਛੋਡਹੁ ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ ॥੮॥
ਆਗੈ [9]ਬਿਮਲ ਨਦੀ ਅਗਨਿ ਬਿਖੁ [10]ਝੇਲਾ ॥
ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥
ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ [8]ਦਝਹਿ ਮਨਮੁਖਤਾਈ ਹੇ ॥ ੯॥
ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥ ਜਿਨਿ ਪਾਇਆ ਸੋਈ ਬਿਧਿ ਜਾਣੈ ॥
ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥
ਗੁਰ ਬਿਨੁ [11]ਉਰਝਿ ਮਰਹਿ ਬੇਕਾਰਾ ॥ ਜਮੁ ਸਿਰਿ ਮਾਰੇ ਕਰੇ ਖੁਆਰਾ ॥
ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥ ੧੧ ॥
ਬੋਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ ਦੇਖਹੁ [12]ਕਰਿਨੰਦਰਿ ॥
[13]ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ
ਇਉ ਭਵਜਲੁ ਪਾਰਿ ਲੰਘਾਈ ਹੇ ॥ ੧੨ ॥
ਦੇਹੀ ਅੰਦਰਿ ਨਾਮੁ ਨਿਵਾਸੀ ॥ ਆਪੇ ਕਰਤਾ ਹੈ ਅਬਿਨਾਸੀ ॥

---

੧. ਜੀਭ । ੨. ਰਸ ਵਾਲੇ । ੩. ਦਲਿੱਦਰ, ਗ਼ਰੀਬੀ । ੪. ਪਰੋਸਦੇ ਹਨ । ੫. ਬੇ-ਅਰਥ ਗੱਲਾਂ । ੬. ਉਛਾਲ ਕੇ । ੭. ਜਲਨ, ਈਰਖਾ । ੮. ਸੜਦੇ ਹਨ । ੯. ਮਹਾਂ ਮਲੀਨ ਨਦੀ । ੧੦. ਵਿਹੁ ਰੂਪੀ ਤਪਸ਼ । ੧੧. ਫਸ ਕੇ । ੧੨. (ਕਰਣ+ਅੰਦਰ) ਸਰੀਰ ਦੇ ਅੰਦਰ । ੧੩. ਰੋਕ ।

ਨਾ ਜੀਉ ਮਰੈ ਨਾ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ ॥ ੧੩ ॥
ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥
ਓਹੁ ਆਪੇ ਤਖਤਿ ਬਹੈ ਸਚਿਆਰਾ ॥
ਸਾਕਤ ਕੂੜੇ ਬੰਧਿ [1]ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ ॥ ੧੪ ॥
ਗੁਰ ਕੇ ਸੇਵਕ ਸਤਿਗੁਰ ਪਿਆਰੇ ॥
ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥
ਤਤੁ ਲਹਹਿ ਅੰਤਰ ਗਤਿ ਜਾਣਹਿ ਸਤ ਸੰਗਤਿ ਸਾਚੁ ਵਡਾਈ ਹੇ ॥ ੧੫ ॥
ਆਪਿ ਤਰੈ ਜਨੁ ਪਿਤਰਾ ਤਾਰੇ ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥
ਨਾਨਕੁ ਤਿਸ ਕਾ ਲਾਲਾ ਗੋਲਾ
ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥ ੧੬ ॥ ੬ ॥

*ਮਾਰੂ ਮਹਲਾ ੧ ॥* (ਪੰਨਾ ੧੦੩੦)

ਘਰਿ ਰਹੁ ਰੇ ਮਨ ਮੁਗਧ ਇਆਨੇ ॥ ਰਾਮ ਜਪਹੁ ਅੰਤਰਗਤਿ ਧਿਆਨੇ ॥
ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ ॥ ੧ ॥
ਜਿਸੁ ਬਿਸਰਿਐ ਜਮੁ [2]ਜੋਹਣਿ ਲਾਗੈ ॥ ਸਭਿ ਸੁਖ ਜਾਹਿ ਦੁਖਾ ਫੁਨਿ ਆਗੈ ॥
ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ ॥ ੨ ॥
ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥ ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥
ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥੩॥
ਰਾਮ ਨਾਮੁ ਗੁਰਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥
ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥ ੪ ॥
ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥
ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥
ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥ ੫ ॥
ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥
ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥
ਜਿਸੁ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥ ੬ ॥
ਪੰਚ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ [3]ਰਾਮ ਰਤਨੁ ਲੈ ਚੀਨੀ ॥
ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥ ੭ ॥

---

੧. ਜਨਮ-ਮਰਨ ਵਿਚ ਭਵਾਏ ਜਾਂਦੇ ਹਨ । ੨. ਵੇਖਣ, ਭਾਲਣ ।
੩. ਰਾਮ ਰੂਪੀ ਰਤਨ ।

ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥ ੮ ॥
ਸਾਕਤ ਕੂੜ ਕਪਟ ਮਹਿ ਟੇਕਾ ॥ ਅਹਿਨਿਸਿ ਨਿੰਦਾ ਕਰਹਿ ਅਨੇਕਾ ॥
ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥
ਸਾਕਤ ਜਮ ਕੀ [1]ਕਾਣਿ ਨ ਚੂਕੈ ॥ ਜਮ ਕਾ ਡੰਡੁ ਨ ਕਬਹੂ ਮੂਕੈ ॥
ਬਾਕੀ ਧਰਮ ਰਾਇ ਕੀ ਲੀਜੈ ਸਿਰਿ [2]ਅਫਰਿਓ ਭਾਰੁ [3]ਅਫਾਰਾ ਹੇ ॥੧੦॥
ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥
ਹਉਮੈ ਕਰਤਾ ਭਵਜਲਿ ਪਰਿਆ ॥
ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ॥ ੧੧ ॥
ਗੁਰ ਕੀ ਦਾਤਿ ਨ ਮੇਟੈ ਕੋਈ ॥ ਜਿਸੁ ਬਖਸੇ ਤਿਸੁ ਤਾਰੇ ਸੋਈ ॥
ਜਨਮ ਮਰਣ ਦੁਖੁ ਨੇੜਿ ਨ ਆਵੈ
ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥ ੧੨ ॥
ਗੁਰ ਤੇ ਭੂਲੇ ਆਵਹੁ ਜਾਵਹੁ ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥
ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥ ੧੩ ॥
ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ [4]ਦਾਤੈ ਦੀਏ ॥
ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ [5]ਕਰਾਰਾ ਹੇ ॥੧੪॥
ਹਉਮੈ ਮਮਤਾ ਕਰਦਾ ਆਇਆ ॥ ਆਸਾ ਮਨਸਾ ਬੰਧਿ ਚਲਾਇਆ ॥
ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ ॥੧੫॥
ਹਰਿ ਕੀ ਭਗਤਿ ਕਰਹੁ ਜਨ ਭਾਈ ॥ ਅਕਥੁ ਕਥਹੁ ਮਨੁ ਮਨਹਿ ਸਮਾਈ ॥
ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ
ਦੁਖੁ ਕਾਟੇ ਕਾਟਣਹਾਰਾ ਹੇ ॥ ੧੬ ॥
ਹਰਿ ਗੁਰ ਪੂਰੇ ਕੀ ਓਟ ਪਰਾਤੀ ॥
ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥
ਨਾਨਕ ਰਾਮ ਨਾਮਿ ਮਤਿ ਊਤਮ
ਹਰਿ ਬਖਸੇ ਪਾਰਿ ਉਤਾਰਾ ਹੇ ॥ ੧੭ ॥ ੪ ॥ ੧੦ ॥

---

੧. ਹਕੂਮਤ, ਦਬਾਉ । ੨. ਬਹੁਤਾ ਭਾਰ ਜੋ ਸਹਾਰਿਆ ਨ ਜਾਏ । ੩. ਹੰਕਾਰ ਨਾਲ ਫੁੱਲ ਜਾਣਾ । ੪. ਦਾਤੇ ਨੇ । ੫. ਜੋ ਕਰੜੇ ਕੰਮ ਤੂੰ ਕੀਤੇ ਹੋਏ ਹਨ ਉਨ੍ਹਾਂ ਦਾ ਫਲ ਤਕੜਾ ਹੋ ਕੇ ਭੋਗ ।

ਮਾਰੂ ਮਹਲਾ ੧ ॥ (ਪੰਨਾ ੧੦੩੧)

ਸਰਣਿ ਪਰੇ ਗੁਰਦੇਵ ਤੁਮਾਰੀ ॥ ਤੂ ਸਮਰਥੁ ਦਇਆਲੁ ਮੁਰਾਰੀ ॥
ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ ॥ ੧ ॥
ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥
ਘਟਿ ਘਟਿ ਰੂਪੁ ਅਨੂਪੁ ਦਇਆਲਾ ॥
ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ ॥ ੨ ॥
ਅੰਤਰਿ ਜੋਤਿ ਭਲੀ ਜਗ ਜੀਵਨ ॥ ਸਭਿ ਘਟ ਭੋਗੈ ਹਰਿ ਰਸੁ ਪੀਵਨ ॥
ਆਪੇ ਲੇਵੈ ਆਪੇ ਦੇਵੈ [1]ਤਿਹੁ ਲੋਈ ਜਗਤ ਪਿਤ ਦਾਤਾ ਹੇ ॥ ੩ ॥
ਜਗਤੁ ਉਪਾਇ ਖੇਲੁ ਰਚਾਇਆ ॥ ਪਵਣੈ ਪਾਣੀ ਅਗਨੀ ਜੀਉ [2]ਪਾਇਆ ॥
ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ ॥ ੪ ॥
ਚਾਰਿ ਨਦੀ ਅਗਨੀ [3]ਅਸਰਾਲਾ ॥ ਕੋਈ ਗੁਰਮੁਖਿ ਬੂਝੈ ਸ਼ਬਦਿ ਨਿਰਾਲਾ ॥
ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥ ੫ ॥
ਅਪੁ [4]ਤੇਜੁ [5]ਵਾਇ ਪ੍ਰਿਥਮੀ ਆਕਾਸਾ ॥ ਤਿਨ ਮਹਿ ਪੰਚ ਤਤੁ ਘਰਿ ਵਾਸਾ ॥
ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ ॥੬॥
ਇਹੁ ਮਨੁ ਭੀਜੈ ਸਬਦਿ ਪਤੀਜੈ ॥ ਬਿਨੁ ਨਾਵੈ ਕਿਆ ਟੇਕ ਟਿਕੀਜੈ ॥
ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ ॥ ੭ ॥
[6]ਦੁੰਦਰ [7]ਦੂਤ ਭੂਤ [8]ਭੀਹਾਲੇ ॥ ਖਿੰਚੋਤਾਣਿ ਕਰਹਿ [9]ਬੇਤਾਲੇ ॥
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥ ੮ ॥
ਕੂੜੁ ਕਲਰੁ ਤਨੁ ਭਸਮੈ ਢੇਰੀ ॥ ਬਿਨੁ ਨਾਵੈ ਕੈਸੀ ਪਤਿ ਤੇਰੀ ॥
ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮ ਕੰਕਰਿ ਕਾਲਿ [10]ਪਰਾਤਾ ਹੇ ॥ ੯ ॥
[11]ਜਮ ਦਰਿ ਬਾਧੇ ਮਿਲਹਿ ਸਜਾਈ ॥ ਤਿਸੁ ਅਪਰਾਧੀ ਗਤਿ ਨਹੀ ਕਾਈ ॥
[12]ਕਰਣ ਪਲਾਵ ਕਰੇ [13]ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ॥ ੧੦ ॥
ਸਾਕਤੁ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ [14]ਦੁਹੇਲਾ ॥
ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ ॥ ੧੧ ॥

---

੧. ਤਿੰਨਾਂ ਲੋਕਾਂ ਵਿਚ । ੨. ਪੰਜ ਤੱਤ ਦੇ ਪੁਤਲੇ ਵਿਚ ਜੀਵ ਪਾਇਆ । ੩. ਭਿਆਨਕ । ੪. ਅਗਨ । ੫. ਹਵਾ । ੬. ਝਗੜਾਲੂ । ੭. ਪਰੇਤ । ੮. ਡਰਾਉਣੇ । ੯. ਭੂਤਨੇ । ੧੦. ਪਛਾਣਿਆ ਹੈ । ੧੧. ਜਮ ਦੇ ਦਰਵਾਜ਼ੇ ਉੱਤੇ । ੧੨. ਕੀਰਨੇ । ੧੩. ਵਰਲਾਪ ਕਰਦਾ ਹੈ । ੧੪. ਦੁਖੀ ।

ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥
ਰਾਮ ਨਾਮੁ ਦੇਵੈ ਕਰਿ ਕਿਰਪਾ ਇਉ [1]ਸਲਲੈ ਸਲਲ ਮਿਲਾਤਾ ਹੇ ॥੧੨॥
ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥
ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥
ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ
ਜਿਸੁ ਬਖਸੇ ਤਿਸਹਿ ਪਛਾਤਾ ਹੇ ॥ ੧੪ ॥
ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ [2]ਸੁਪਰਸਨੁ ॥
ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥
ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥ ੧੬ ॥
ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥
ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ
ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥ ੧੭ ॥ ੫ ॥ ੧੧ ॥

*ਮਾਰੂ ਮਹਲਾ ੧ ਦਖਣੀ ॥* (ਪੰਨਾ ੧੦੩੩)

ਕਾਇਆ ਨਗਰੁ ਨਗਰ [3]ਗੜ ਅੰਦਰਿ ॥ ਸਾਚਾ ਵਾਸਾ ਪੁਰਿ [4]ਗਗਨੰਦਰਿ ॥
[5]ਅਸਥਿਰੁ ਥਾਨੁ ਸਦਾ [6]ਨਿਰਮਾਇਲੁ ਆਪੇ ਆਪੁ ਉਪਾਇਦਾ ॥ ੧ ॥
ਅੰਦਰਿ ਕੋਟ ਛਜੇ ਹਟ ਨਾਲੇ ॥ ਆਪੇ ਲੇਵੈ ਵਸਤੁ ਸਮਾਲੇ ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ ॥ ੨ ॥
ਭੀਤਰਿ [7]ਕੋਟ [8]ਗੁਫਾ ਘਰ ਜਾਈ ॥ ਨਉ ਘਰ ਥਾਪੇ ਹੁਕਮਿ ਰਜਾਈ ॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥ ੩ ॥
ਪਉਣ ਪਾਣੀ ਅਗਨੀ ਇਕ ਵਾਸਾ ॥ ਆਪੇ ਕੀਤੋ ਖੇਲੁ ਤਮਾਸਾ ॥
[9]ਬਲਦੀ [10]ਜਲਿ [11]ਨਿਵਰੈ ਕਿਰਪਾ ਤੇ ਆਪੇ [12]ਜਲਨਿਧਿ ਪਾਇਦਾ ॥੪॥
ਧਰਤਿ ਉਪਾਇ ਧਰੀ ਧਰਮਸਾਲਾ ॥ ਉਤਪਤਿ ਪਰਲਉ ਆਪਿ ਨਿਰਾਲਾ ॥
ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ [13]ਢਾਹਾਇਦਾ ॥ ੫ ॥

---

੧. ਜਲ । ੨. ਸੁਰਤ ਨੂੰ ਗੁਰਬਾਣੀ (ਸ਼ਬਦ) ਨਾਲ ਚੰਗੀ ਤਰ੍ਹਾਂ ਲਗਾ ਦੇਣਾ । ੩. ਕਿਲਾ । ੪. ਗਗਨ ਦੇ ਅੰਦਰ । ੫. ਅਡੋਲ । ੬. ਮਾਇਆ ਤੋਂ ਰਹਿਤ । ੭. ਕਿਲਾ । ੮. ਕੰਦਰਾ, ਗ਼ਾਰ । ੯. ਜੋ ਬਲ ਰਹੀ ਹੈ । ੧੦. ਜੁਆਲਾ । ੧੧. ਦੂਰ ਹੁੰਦੀ ਹੈ । ੧੨. ਪਾਣੀ (ਸ਼ਾਂਤੀ) ਦਾ ਸਮੁੰਦਰ । ੧੩. ਢਾਹੁੰਦਾ ਹੈ ।

ਭਾਰ ਅਠਾਰਹ ਮਾਲਣਿ ਤੇਰੀ ॥ ਚਉਰੁ [1]ਢੁਲੈ ਪਵਣੈ ਲੈ ਫੇਰੀ ॥
ਚੰਦੁ ਸੂਰਜੁ ਦੁਇ ਦੀਪਕ ਰਾਖੇ [2]ਸਸਿ ਘਰਿ [3]ਸੂਰੁ ਸਮਾਇਦਾ ॥ ੬ ॥
ਪੰਖੀ ਪੰਚ ਉਡਰਿ ਨਹੀ ਧਾਵਹਿ ॥
ਸਫਲਿਓ [4]ਬਿਰਖੁ ਅੰਮ੍ਰਿਤ ਫਲੁ ਪਾਵਹਿ ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥ ੭ ॥
ਝਿਲਮਿਲਿ ਝਿਲਕੈ ਚਦੁ ਨ ਤਾਰਾ ॥
ਸੂਰਜ ਕਿਰਣਿ ਨ ਬਿਜੁਲਿ [5]ਗੈਣਾਰਾ ॥
ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥ ੮ ॥
ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥
ਅਨਹਦ [6]ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ [7]ਵਾਇਦਾ ॥ ੯ ॥
ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ [8]ਛਾਜੈ ॥
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥ ੧੦ ॥
ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥ ੧੧ ॥
ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥
ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥ ੧੨ ॥
ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ [9]ਚੀਰਾ ॥
ਜੇਤੀ ਹੈ ਤੇਤੀ ਤੁਧੁ [10]ਜਾਚੈ ਕਰਮਿ ਮਿਲੈ ਸੋ ਪਾਇਦਾ ॥ ੧੩ ॥
ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥ ਵੇਪਰਵਾਹ ਅਖੁਟ ਭੰਡਾਰੈ ॥
ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ ॥ ੧੪ ॥
ਆਪੇ ਦੇਖਿ ਦਿਖਾਵੈ ਆਪੇ ॥ ਆਪੇ [11]ਥਾਪਿ [12]ਉਥਾਪੇ ਆਪੇ ॥
ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ ॥ ੧੫ ॥
ਜੇਤੀ ਹੈ ਤੇਤੀ ਤੁਧੁ ਅੰਦਰਿ ॥ ਦੇਖਹਿ ਆਪਿ ਬੈਸਿ [13]ਬਿਜਮੰਦਰਿ ॥
ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ ॥ ੧੬ ॥ ੧ ॥ ੧੩ ॥

---

੧. ਝੁੱਲਦਾ ਹੈ। ੨. ਚੰਦਰਮਾ। ੩. ਸੂਰਜ। ੪. ਬਿਰਛ, ਦ੍ਰਖ਼ਤ। ੫. ਅਕਾਸ਼ ਮੰਡਲ। ੬. ਮਿੱਠਾ-ਮਿੱਠਾ ਸ਼ਬਦ। ੭. ਵਜਾਉਂਦਾ ਹੈ। ੮. ਸ਼ੋਭਾ ਪਾ ਰਿਹਾ ਹੈ। ੯. ਹੱਦ। ੧੦. ਮੰਗਦੀ ਹੈ। ੧੧. ਕਾਇਮ ਕਰਦਾ ਹੈ। ੧੨. ਮਿਟਾਉਂਦਾ ਹੈ। ੧੩. ਉੱਚੇ ਮਹਲ।

ਮਾਰੂ ਮਹਲਾ ੧ ॥ (ਪੰਨਾ ੧੦੩੫)

[੧]ਅਰਬਦ [੨]ਨਰਬਦ [੩]ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥ ੧ ॥
ਖਾਣੀ ਨ ਬਾਣੀ ਪਉਣ ਨ ਪਾਣੀ ॥ [੪]ਓਪਤਿ [੫]ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ [੬]ਵਹਾਇਦਾ ॥ ੨ ॥
ਨਾ ਤਦਿ [੭]ਸੁਰਗੁ [੮]ਮਛੁ [੯]ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥ ੩ ॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥ ੪ ॥
ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ [੧੦]ਨਾਥੁ ਕਹਾਇਦਾ ॥ ੫ ॥
ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥ ੬ ॥
ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ [੧੧]ਗੋੁਆਲਾ ॥
[੧੨]ਤੰਤੁ [੧੩]ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥ ੭ ॥
ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ [੧੪]ਮਾਥੈ ਨਾ ਕੋ ਕਿਸੈ ਧਿਆਇਦਾ ॥ ੮ ॥
[੧੫]ਨਿੰਦੁ ਬਿੰਦੁ ਨਹੀ ਜੀਉ ਨ [੧੬]ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥ ੧੦ ॥
ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ [੧੭]ਮਸਾਇਕੁ ਹਾਜੀ ॥
ਰਈਅਤਿ [੧੮]ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥ ੧੧ ॥

---

੧. ਅਰਬਾਂ ਸਾਲਾਂ ਤਕ । ੨. ਖਰਬਾਂ ਸਾਲਾਂ ਤਕ । ੩. ਹਨੇਰੇ ਦੀ ਦਸ਼ਾ। ੪. ਉਪਾਣਾ, ਪੈਦਾ ਕਰਨਾ । ੫. ਖਪਾਣਾ, ਨਾਸ ਕਰਨਾ । ੬. ਵਗਾਂਦਾ । ੭. ਬਹਿਸ਼ਤ । ੮. ਮਾਤ ਲੋਕ । ੯. ਪਤਾਲ ਲੋਕ । ੧੦. ਜੋਗੀ । ੧੧. ਗਊ ਚਾਰਨ ਵਾਲੇ । ੧੨. ਤੰਤਰ । ੧੩. ਮੰਤਰ। ੧੪. ਸਿਰ ਉਤੇ । ੧੫. ਨਿੰਦਿਆ ਉਸਤਤ । ੧੬. ਪ੍ਰਾਣ, ਜੀਵਨ ਸੱਤਿਆ । ੧੭. ਜਗਿਆਸੂ । ੧੮. ਰਾਜਾ ।

ਭਾਉ ਨ ਭਗਤੀ ਨਾ ਸਿਵ ਸਕਤੀ ॥ ਸਾਜਨੁ ਮੀਤੁ [1]ਬਿੰਦੁ ਨਹੀ [2]ਰਕਤੀ ॥
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥ ੧੨ ॥
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ [3]ਉਦੈ ਨਹੀ [4]ਆਸਤ ॥
ਕਹਤਾ ਬਕਤਾ ਆਪਿ [5]ਅਗੋਚਰੁ ਆਪੇ ਅਲਖੁ ਲਖਾਇਦਾ ॥ ੧੩ ॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ [6]ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ [7]ਵਧਾਇਦਾ ॥ ੧੪ ॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥
ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ [8]ਅਰੰਭੇ ਗੁਪਤਹੁ ਪਰਗਟੀਆਇਦਾ ॥ ੧੫ ॥
ਤਾਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ
[9]ਬਿਸਮ ਭਏ ਗੁਣ ਗਾਇਦਾ ॥ ੧੬ ॥ ੩ ॥ ੧੫ ॥

*ਮਾਰੂ ਮਹਲਾ ੧ ॥* (ਪੰਨਾ ੧੦੩੭)

ਸੁੰਨ ਕਲਾ [10]ਅਪਰੰਪਰਿ [11]ਧਾਰੀ ॥ ਆਪਿ ਨਿਰਾਲਮੁ ਅਪਰ [12]ਅਪਾਰੀ ॥
ਆਪੇ [13]ਕੁਦਰਤਿ ਕਰਿ ਕਰਿ ਦੇਖੈ [14]ਸੁੰਨਹੁ ਸੁੰਨੁ ਉਪਾਇਦਾ ॥ ੧ ॥
ਪਉਣੁ ਪਾਣੀ [15]ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥
ਅਗਨਿ ਪਾਣੀ ਜੀਉ ਜੋਤਿ ਤੁਮਾਰੀ [16]ਸੁੰਨੇ ਕਲਾ ਰਹਾਇਦਾ ॥ ੨ ॥
ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥
ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥ ੩ ॥
ਸੁੰਨਹੁ ਸਪਤ ਸਰੋਵਰ ਥਾਪੇ ॥ ਜਿਨਿ ਸਾਜੇ ਵੀਚਾਰੇ ਆਪੇ ॥
ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥
ਸੁੰਨਹੁ ਚੰਦੁ ਸੂਰਜੁ [17]ਗੈਣਾਰੇ ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥
ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥ ੫ ॥

---

੧. ਵੀਰਜ । ੨. ਲਹੂ । ੩. ਚੜ੍ਹਨਾ । ੪. ਡੁੱਬਣਾ । ੫. ਮਨ ਬੁੱਧੀ ਤੋਂ ਪਰੇ । ੬. ਜਗਤ ਦਾ ਪਸਾਰਾ । ੭. ਵਧਾਉਂਦਾ ਹੈ । ੮. ਸ਼ੁਰੂ ਕੀਤੇ । ੯. ਹੈਰਾਨ । ੧੦. ਪਰੇ ਤੋਂ ਪਰੇ । ੧੧. ਕਾਇਮ ਕੀਤੀ । ੧੨. ਪਾਰ ਤੋਂ ਰਹਿਤ । ੧੩. ਮਾਯਾ, ਸ਼ਕਤੀ । ੧੪. ਪਾਰਬ੍ਰਹਮ ਤੋਂ ਬ੍ਰਹਮ ਪੈਦਾ ਕੀਤਾ । ੧੫. ਬ੍ਰਹਮ ਤੋਂ ਪੈਦਾ ਕੀਤੇ । ੧੬. ਬ੍ਰਹਮ ਨਾਲ ਮਾਯਾ ਰੱਖੀ ਹੈ । ੧੭. ਤਾਰੇ ।

ਸੁੰਨਹੁ ਧਰਤਿ ਅਕਾਸੁ ਉਪਾਏ ॥ ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥
ਤ੍ਰਿਭਵਣ ਸਾਜਿ [1]ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥ ੬ ॥
[2]ਸੁੰਨਹੁ ਖਾਣੀ ਸੁੰਨਹੁ ਬਾਣੀ ॥ ਸੁੰਨਹੁ ਉਪਜੀ ਸੁੰਨਿ ਸਮਾਣੀ ॥
ਉਤਭੁਜੁ ਚਲਤੁ ਕੀਆ ਸਿਰਿ ਕਰਤੈ [3]ਬਿਸਮਾਦੁ ਸਬਦਿ ਦੇਖਾਇਦਾ ॥ ੭ ॥
ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥ ਓਪਤਿ ਖਪਤਿ ਸੁਖਾ ਦੁਖੁ ਦੀਏ ॥
ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ ॥ ੮ ॥
ਸਾਮ ਵੇਦੁ ਰੁਗੁ ਜੁਜਰੁ ਅਥਰਬਣੁ ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈਗੁਣ ॥
ਤਾਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ ॥ ੯ ॥
ਸੁੰਨਹੁ [4]ਸਪਤ ਪਾਤਾਲ ਉਪਾਏ ॥ ਸੁੰਨਹੁ ਭਵਣ ਰਖੇ ਲਿਵ ਲਾਏ ॥
ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ ॥ ੧੦ ॥
ਰਜ ਤਮ ਸਤ ਕਲ ਤੇਰੀ ਛਾਇਆ ॥ ਜਨਮ ਮਰਣ ਹਉਮੈ ਦੁਖੁ ਪਾਇਆ ॥
ਜਿਸਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ ॥ ੧੧ ॥
ਸੁੰਨਹੁ ਉਪਜੇ ਦਸ ਅਵਤਾਰਾ ॥ ਸ੍ਰਿਸਟਿ ਉਪਾਇ ਕੀਆ ਪਾਸਾਰਾ ॥
ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥੧੨॥
ਗੁਰਮੁਖਿ ਸਮਝੈ ਰੋਗੁ ਨ ਹੋਈ ॥ ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥
ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥
ਪੰਚ ਤਤੁ ਸੁੰਨਹੁ ਪਰਗਾਸਾ ॥ ਦੇਹ ਸੰਜੋਗੀ ਕਰਮ ਅਭਿਆਸਾ ॥
ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ ॥ ੧੪ ॥
ਊਤਮ ਸਤਿਗੁਰ ਪੁਰਖ ਨਿਰਾਲੇ ॥ ਸਬਦਿ ਰਤੇ ਹਰਿ ਰਸਿ ਮਤਵਾਲੇ ॥
ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ ॥੧੫॥
ਇਸੁ ਮਨੁ ਮਾਇਆ ਕਉ ਨੇਹੁ ਘਨੇਰਾ ॥
ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥
ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ ॥ ੧੬ ॥
ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰ ਬਾਰਾ ॥
ਨਾਨਕ ਨਿਰਮਲ ਨਾਦੁ ਸਬਦ ਧੁਨਿ
ਸਚੁ ਰਾਮੈ ਨਾਮਿ ਸਮਾਇਦਾ ॥ ੧੭ ॥ ੫ ॥ ੧੭ ॥

---

੧. ਫਸਾਣ ਵਾਲੀ। ੨. ਬ੍ਰਹਮ ਤੋਂ ਹੀ ਚਾਰੇ ਖਾਣੀਆਂ ਤੇ ਚਾਰੇ ਬਾਣੀਆਂ ਹੋਈਆਂ। ੩. ਅਸਚਰਜ। ੪. ਸੱਤ।

ਮਾਰੂ ਮਹਲਾ ੧ ॥ (ਪੰਨਾ ੧੦੩੮)

ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥
ਜੀਆ ਅੰਦਰਿ [1]ਜੁਗਤਿ ਸਮਾਈ ਰਹਿਓ [2]ਨਿਰਾਲਮੁ [3]ਰਾਇਆ ॥ ੧ ॥
ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥
ਨਾ ਤਿਸੁ ਭੈਣ ਨ ਭਰਾਉ ਕਮਾਇਆ ॥
ਨਾ ਤਿਸੁ [4]ਓਪਤਿ [5]ਖਪਤਿ ਕੁਲ ਜਾਤੀ
ਓਹੁ [6]ਅਜਰਾਵਰੁ ਮਨਿ ਭਾਇਆ ॥ ੨ ॥
ਤੂ ਅਕਾਲ ਪੁਰਖੁ ਨਾਹੀ [7]ਸਿਰਿ ਕਾਲਾ ॥
ਤੂ ਪੁਰਖੁ ਅਲੇਖ ਅਗੰਮ [8]ਨਿਰਾਲਾ ॥
ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥ ੩ ॥
ਤ੍ਰੈ [9]ਵਰਤਾਇ ਚਉਥੈ ਘਰਿ ਵਾਸਾ ॥ ਕਾਲ [10]ਬਿਕਾਲ ਕੀਏ ਇਕ [11]ਗ੍ਰਾਸਾ ॥
ਨਿਰਮਲ ਜੋਤਿ ਸਰਬ ਜਗ ਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ॥੪॥
ਊਤਮ ਜਨ ਸੰਤ ਭਲੇ ਹਰਿ ਪਿਆਰੇ ॥ ਹਰਿ ਰਸ ਮਾਤੇ ਪਾਰਿ ਉਤਾਰੇ ॥
ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰਪਰਸਾਦੀ ਪਾਇਆ ॥ ੫ ॥
ਤੂ ਅੰਤਰਜਾਮੀ ਜੀਅ ਸਭਿ ਤੇਰੇ ॥ ਤੂ ਦਾਤਾ ਹਮ ਸੇਵਕ ਤੇਰੇ ॥
ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ [12]ਦੀਪਾਇਆ ॥ ੬ ॥
ਪੰਚ ਤਤੁ ਮਿਲਿ ਇਹੁ ਤਨੁ ਕੀਆ ॥ ਆਤਮ ਰਾਮ ਪਾਏ ਸੁਖੁ ਥੀਆ ॥
ਕਰਮ [13]ਕਰਤੂਤਿ ਅੰਮ੍ਰਿਤ ਫਲੁ ਲਾਗਾ
ਹਰਿ ਨਾਮ ਰਤਨੁ ਮਨਿ ਪਾਇਆ ॥ ੭ ॥
ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥
ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥ ੮ ॥
[14]ਅਧਿਆਤਮ ਕਰਮ ਕਰੇ ਦਿਨੁ ਰਾਤੀ ॥ ਨਿਰਮਲ ਜੋਤਿ ਨਿਰੰਤਰਿ ਜਾਤੀ ॥
ਸਬਦੁ ਰਸਾਲੁ [15]ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ ॥ ੯ ॥

---

੧. ਮਾਯਾ । ੨. ਆਸਰੇ ਰਹਿਤ, ਨਿਰਲੇਪ । ੩. ਰਾਜਾ । ੪. ਉਪਾਣਾ, ਉਤਪਤੀ । ੫. ਖਪਾਣਾ, ਪਰਲੋ । ੬. ਇਕ-ਰਸ ਰਹਿਣ ਵਾਲਾ, ਜੋ ਨਾ ਬੁੱਢਾ ਹੋਵੇ, ਨਾ ਮਰੇ । ੭. ਸਿਰ ਤੇ ਕਾਲ ਨਹੀਂ । ੮. ਸਾਰਿਆਂ ਤੋਂ ਵੱਡਾ, ਸੁਆਮੀ, ਅਨਾਮੀ । ੯. ਤਿੰਨ ਲੋਕ ਪੈਦਾ ਕੀਤੇ । ੧੦. ਮਹਾਂ ਕਾਲ । ੧੧. ਗ੍ਰਾਹੀ । ੧੨. ਪ੍ਰਗਾਸਿਆ । ੧੩. ਕਰਨੀ । ੧੪. ਆਤਮਾ ਸੰਬੰਧੀ । ੧੫. ਜਿਸ ਨੇ ਰਸ ਭਰੇ ਸ਼ਬਦ ਦੇ ਰਸ ਵਿਚ ਮਗਨ ਹੋ ਕੇ ਸੁਆਦ ਲਿਆ ਹੈ ।

ਬੇਣੁ ਰਸਾਲ ਵਜਾਵੈ ਸੋਈ ॥ ਜਾਕੀ ਤ੍ਰਿਭਵਣ ਸੋਝੀ ਹੋਈ ॥
ਨਾਨਕ ਬੂਝਹੁ ਇਹ ਬਿਧਿ ਗੁਰਮਤਿ
ਹਰਿ ਰਾਮ ਨਾਮਿ ਲਿਵ ਲਾਇਆ ॥ ੧੦ ॥
ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ ਰਹਹਿ [1]ਨਿਰਾਰੇ ॥
ਆਪਿ ਤਰਹਿ ਸੰਗਤਿ ਕੁਲ ਤਾਰਹਿ
ਤਿਨ ਸਫਲ ਜਨਮੁ ਜਗਿ ਆਇਆ ॥ ੧੧ ॥
ਘਰੁ ਦਰੁ ਮੰਦਰੁ ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥
ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ
ਸਚੁ ਸਾਚਾ ਤਖਤੁ ਰਚਾਇਆ ॥ ੧੨ ॥
[2]ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥ [3]ਸੇਵਕ ਪੰਚ ਨਾਹੀ ਬਿਖੁ ਚਾਖੀ ॥
ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥
ਤਖਤਿ ਬਹੈ ਤਖਤੈ ਕੀ ਲਾਇਕ ॥ ਪੰਚ ਸਮਾਇ ਗੁਰਮਤਿ ਪਾਇਕ ॥
ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ॥ ੧੪ ॥
ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥
ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥
ਨਾਨਕ ਰਾਮੁ ਜਪਹੁ ਤਰੁ ਤਾਰੀ
ਹਰਿ ਅੰਤਿ ਸਖਾਈ ਪਾਇਆ ॥ ੧੫ ॥ ੧ ॥ ੧੮ ॥

ਮਾਰੂ ਮਹਲਾ ੧ ॥ (ਪੰਨਾ ੧੦੩੯)

ਹਰਿ ਧਨੁ [4]ਸੰਚਹੁ ਰੇ ਜਨ ਭਾਈ ॥ ਸਤਿਗੁਰ ਸੇਵਿ ਰਹਹੁ ਸਰਣਾਈ ॥
[5]ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥ ੧ ॥
ਤੂ ਏਕੰਕਾਰੁ [6]ਨਿਰਾਲਮੁ ਰਾਜਾ ॥ ਤੂ ਆਪਿ ਸਵਾਰਹਿ ਜਨ ਕੇ ਕਾਜਾ ॥
ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥ ੨ ॥
ਦੇਹੀ ਨਗਰੀ ਊਤਮ ਥਾਨਾ ॥ ਪੰਚ ਲੋਕ ਵਸਹਿ ਪਰਧਾਨਾ ॥
ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥ ੩ ॥
ਦੇਹੀ ਨਗਰੀ ਨਉ ਦਰਵਾਜੇ ॥ ਸਿਰਿ ਸਿਰਿ ਕਰਣੈਹਾਰੈ ਸਾਜੇ ॥

---

੧. ਨਿਰਾਲੇ, ਮਾਯਾ ਤੋਂ ਰਹਿਤ। ੨. ਚੌਦਾਂ ਲੋਕ। ੩. ਪੰਜਾਂ ਦੇ ਸੇਵਕ, ਅਰਥਾਤ ਪੰਜਾਂ ਸ਼ਬਦਾਂ ਦੇ ਮਾਰਗੀ ਨੇ ਮਾਯਾ-ਰੂਪੀ ਜ਼ਹਿਰ ਨਹੀਂ ਖਾਧੀ। ੪. ਇਕੱਠਾ ਕਰੋ। ੫. ਚੋਰ। ੬. ਸਹਾਰੇ ਤੋਂ ਰਹਿਤ।

ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥ ੪ ॥
ਪੁਰਖੁ ਅਲੇਖੁ ਸਚੇ ਦੀਵਾਨਾ ॥ ਹੁਕਮਿ ਚਲਾਏ ਸਚੁ [1]ਨੀਸਾਨਾ ॥
ਨਾਨਕ ਖੋਜਿ ਲਹਹੁ ਘਰੁ ਅਪਨਾ ਹਰਿ ਆਤਮ ਰਾਮ ਨਾਮੁ ਪਾਇਆ ॥੫॥
ਸਰਬ ਨਿਰੰਜਨ ਪੁਰਖੁ ਸੁਜਾਨਾ ॥ ਅਦਲੁ ਕਰੇ ਗੁਰ ਗਿਆਨ ਸਮਾਨਾ ॥
ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥ ੬ ॥
ਸਚੈ ਥਾਨਿ ਵਸੈ ਨਿਰੰਕਾਰਾ ॥ ਆਪਿ ਪਛਾਣੈ ਸਬਦੁ ਵੀਚਾਰਾ ॥
ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ ॥ ੭ ॥
ਨਾ ਮਨੁ ਚਲੈ ਨ ਪਉਣੁ ਉਡਾਵੈ ॥ ਜੋਗੀ ਸਬਦੁ ਅਨਾਹਦੁ [2]ਵਾਵੈ ॥
ਪੰਚ ਸਬਦ [3]ਝੁਣਕਾਰੁ ਨਿਰਾਲਮੁ ਪ੍ਰਭਿ ਆਪੇ [4]ਵਾਇ ਸੁਣਾਇਆ ॥ ੮ ॥
ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥ ੯ ॥
ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ ॥ ਰੋਗ ਕਟੇ ਕਾਟੀ ਜਮ ਫਾਸੀ ॥
ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥
[5]ਕਾਲੈ ਕਵਲੁ ਨਿਰੰਜਨੁ ਜਾਣੈ ॥ [6]ਬੂਝੈ ਕਰਮੁ ਸੁ ਸਬਦੁ ਪਛਾਣੈ ॥
ਆਪੇ ਜਾਣੈ ਆਪਿ ਪਛਾਣੈ ਸਭੁ ਤਿਸਕਾ ਚੋਜੁ ਸਬਾਇਆ ॥ ੧੧ ॥
ਆਪੇ ਸਾਹੁ ਆਪੇ ਵਣਜਾਰਾ ॥ ਆਪੇ ਪਰਖੇ ਪਰਖਣਹਾਰਾ ॥
ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ ॥ ੧੨ ॥
ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥
ਘਟਿ ਘਟਿ ਰਵਿ ਰਹਿਆ ਬਨਵਾਰੀ ॥
ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੇ ਪੁਰਖੁ ਮਿਲਾਇਆ ॥ ੧੩ ॥
ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥ ਦੂਜਾ ਮੇਟੈ ਏਕੁ ਦਿਖਾਏ ॥
ਆਸਾ ਮਾਹਿ ਨਿਰਾਲਮੁ ਜੋਨੀ [7]ਅਕੁਲ ਨਿਰੰਜਨੁ ਗਾਇਆ ॥ ੧੪ ॥
ਹਉਮੈ ਮੇਟਿ ਸਬਦਿ ਸੁਖੁ ਹੋਈ ॥ ਆਪੁ ਵੀਚਾਰੇ ਗਿਆਨੀ ਸੋਈ ॥
ਨਾਨਕ ਹਰਿ ਜਸੁ ਹਰਿ ਗੁਣ ਲਾਹਾ
ਸਤ ਸੰਗਤਿ ਸਚੁ ਫਲੁ ਪਾਇਆ ॥ ੧੫ ॥ ੨ ॥ ੧੯ ॥

---

੧. ਸੱਚ ਅਰਥਾਤ ਸੱਤਨਾਮ ਪਾਸ ਜਾਣ ਦਾ ਨਿਸ਼ਾਨ ਜਾਂ ਪਰਵਾਨਾ (Passport) । ੨. ਵਜਾਉਂਦਾ ਹੈ। ੩. ਸ਼ਬਦ ਦੀ ਇਕ-ਰਸ ਆਵਾਜ਼ । ੪. ਵਜਾ ਕੇ । ੫. ਸਹੰਸ-ਦਲ-ਕੰਵਲ । ੬. ਜੋ ਮਾਲਕ ਦੀ ਮੇਹਰ ਨੂੰ ਜਾਣ ਲੈਂਦਾ ਹੈ । ੭. ਜਿਸ ਦੀ ਕੁਲ ਨਹੀਂ ।

ਮਾਰੂ ਮਹਲਾ ੧ ॥ (ਪੰਨਾ ੧੦੪੧)

ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ [1]ਨਿਚਿੰਦਾ ॥
ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ॥ ੧ ॥
ਨਿਸਿ [2]ਦਾਮਨਿ ਜਿਉ ਚਮਕਿ [3]ਚੰਦਾਇਣੁ ਦੇਖੈ ॥
ਅਹਿਨਿਸਿ ਜੋਤਿ ਨਿਰੰਤਰਿ [4]ਪੇਖੈ ॥
ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥ ੨ ॥
ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥ [5]ਸਸਿ ਘਰਿ [6]ਸੂਰੁ [7]ਦੀਪਕੁ [8]ਗੈਣਾਰੇ ॥
ਦੇਖਿ [9]ਅਦਿਸਟੁ ਰਹਹੁ ਲਿਵ ਲਾਗੀ
ਸਭੁ [10]ਤ੍ਰਿਭਵਣਿ ਬ੍ਰਹਮੁ [11]ਸਬਾਇਆ ॥ ੩ ॥
ਅੰਮ੍ਰਿਤ ਰਸੁ ਪਾਇ ਤ੍ਰਿਸਨਾ ਭਉ ਜਾਏ ॥ ਅਨਭਉ ਪਦੁ ਪਾਵੈ ਆਪੁ ਗਵਾਏ ॥
ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ॥ ੪ ॥
ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥
ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥੫॥
ਅੰਤਰਿ ਨਾਮੁ ਪਰਾਪਤਿ ਹੀਰਾ ॥ ਹਰਿ ਜਪਤੇ ਮਨੁ [12]ਮਨ ਤੇ ਧੀਰਾ ॥
[13]ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ ॥ ੬ ॥
ਭਗਤਿ ਹੇਤਿ ਗੁਰ ਸਬਦਿ [14]ਤਰੰਗਾ ॥ ਹਰਿ ਜਸੁ ਨਾਮੁ ਪਦਾਰਥੁ ਮੰਗਾ ॥
ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ ॥ ੭ ॥
ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾਕੇ ॥
ਜਮ ਕੰਕਰ ਕਾਲੁ ਸੇਵਕ [15]ਪਗ ਤਾਕੇ ॥
ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ ॥੮॥
ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥
ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥
[16]ਪੰਚ ਬਾਣ ਲੇ ਜਮ ਕਉ ਮਾਰੈ [17]ਗਗਨੰਤਰਿ [18]ਧਣਖੁ ਚੜਾਇਆ ॥੯॥

---

੧. ਚਿੰਤਾ ਰਹਿਤ । ੨. ਬਿਜਲੀ । ੩. ਚੰਦ ਦੀ ਚਾਨਣੀ । ੪. ਵੇਖੇ । ੫. ਚੰਦਰਮਾ । ੬. ਸੂਰਜ । ੭. ਦੀਵਾ । ੮. ਸਤਾਰੇ । ੯. ਦੇਖਣ ਤੋਂ ਪਰੇ । ੧੦. ਤਿੰਨ ਲੋਕ । ੧੧. ਸਭ । ੧੨. ਪਿੰਡੀ ਮਨ ਨੂੰ ਨਿਜ ਮਨ ਤੋਂ ਧੀਰਜ ਮਿਲਦਾ ਹੈ । ੧੩. ਔਖੇ ਹੋ ਸਕਣ ਵਾਲੇ ਕੰਮ ਨੂੰ ਸੌਖਾ ਬਣਾ ਕੇ ਘਟਨ ਵਿਚ ਲਿਆਉਣ ਵਾਲਾ । ੧੪. ਉਮੰਗ, ਕਾਮਨਾ । ੧੫. ਪੈਰ । ੧੬. ਪੰਜੇ ਧੁਨਾਂ । ੧੭. ਗਗਨ ਅੰਦਰ । ੧੮. ਕਮਾਨ ।

ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥
ਸਬਦ ਸੁਰਤਿ ਬਿਨੁ ਆਈਐ ਜਾਈਐ ॥
ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥
ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥
ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥ ੧੧ ॥
ਨਿਰਭਉ ਸੋ ਸਿਰਿ ਨਾਹੀ ਲੇਖਾ ॥ ਆਪਿ ਅਲੇਖੁ ਕੁਦਰਤਿ ਹੈ ਦੇਖਾ ॥
ਆਪਿ ਅਤੀਤੁ ਅਜੋਨੀ [1]ਸੰਭਉ ਨਾਨਕ ਗੁਰਮਤਿ ਸੋ ਪਾਇਆ ॥ ੧੨ ॥
ਅੰਤਰ ਕੀ ਗਤਿ ਸਤਿਗੁਰੁ ਜਾਣੈ ॥ ਸੋ ਨਿਰਭਉ ਗੁਰ ਸਬਦਿ ਪਛਾਣੈ ॥
ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ ॥ ੧੩ ॥
ਨਿਰਭਉ ਸੋ [2]ਅਭ ਅੰਤਰਿ ਵਸਿਆ ॥ ਅਹਿਨਿਸਿ ਨਾਮਿ ਨਿਰੰਜਨ ਰਸਿਆ ॥
ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ ॥੧੪॥
ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥ ਰਹੈ [3]ਅਲਿਪਤੁ [4]ਚਲਤੇ ਘਰਿ ਆਣੈ ॥
ਊਪਰਿ ਆਦਿ ਸਰਬ [5]ਤਿਹੁ ਲੋਈ
ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥ ੧੫ ॥ ੪ ॥ ੨੧ ॥

## ਰਾਗੁ ਤੁਖਾਰੀ ॥

*ਤੁਖਾਰੀ ਛੰਤ ਮਹਲਾ ੧ ਬਾਰਹਮਾਹਾ* (ਪੰਨਾ ੧੧੦੭)

ੴ ਸਤਿਗੁਰ ਪ੍ਰਸਾਦਿ ॥

ਤੂ ਸੁਣਿ [6]ਕਿਰਤ [7]ਕਰੰਮਾ [8]ਪੁਰਬਿ ਕਮਾਇਆ ॥
ਸਿਰਿ ਸਿਰਿ ਸੁਖ [9]ਸਹੰਮਾ ਦੇਹਿ ਸੁ ਤੂ ਭਲਾ ॥
ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥
ਪ੍ਰਿਅ ਬਾਝੁ [10]ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥
ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ [11]ਮਨਿ ਕਰਮ ਸੁ ਕਰਮਾ ॥
ਨਾਨਕ ਪੰਥੁ ਨਿਹਾਲੇ [12]ਸਾ ਧਨ ਤੂ ਸੁਣਿ ਆਤਮ ਰਾਮਾ ॥ ੧ ॥
ਬਾਬੀਹਾ ਪ੍ਰਿਉ ਬੋਲੇ [13]ਕੋਕਿਲ ਬਾਣੀਆ ॥

---

੧. ਆਪੇ ਆਪ ਹੋਣ ਵਾਲਾ। ੨. ਦਿਲ। ੩. ਨਿਰਲੇਪ। ੪. ਚੰਚਲ ਮਨ ਨੂੰ ਠਹਿਰਾ ਕੇ ਬ੍ਰਹਮ ਵਿਚ ਲੀਨ ਕਰੋ। ੫. ਤਿੰਨ ਲੋਕ। ੬. ਕੀਤੇ ਹੋਏ। ੭. ਕਰਮਾਂ ਅਨੁਸਾਰ। ੮. ਪਿਛਲੇ ਜਨਮਾਂ ਵਿਚ। ੯. ਡਰ, ਭਉ। ੧੦. ਦੁਖੀ ਹਾਂ। ੧੧. ਹੁਕਮ ਮੰਨਣਾ। ੧੨. ਉਹ ਇਸਤ੍ਰੀ। ੧੩. ਕੋਇਲ ਵਰਗੀ।

ਸਾ ਧਨ ਸਭਿ ਰਸ [੧]ਚੋਲੈ [੨]ਅੰਕਿ ਸਮਾਣੀਆ ॥
ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥
[੩]ਨਵ ਘਰ ਥਾਪਿ ਮਹਲ ਘਰੁ ਊਚਉ [੪]ਨਿਜ ਘਰਿ ਵਾਸੁ ਮੁਰਾਰੇ ॥
ਸਭ ਤੇਰੀ ਤੂ ਮੇਰਾ ਪ੍ਰੀਤਮੁ [੫]ਨਿਸਿ [੬]ਬਾਸੁਰ ਰੰਗਿ ਰਾਵੈ ॥
ਨਾਨਕ ਪ੍ਰਿਉ ਪ੍ਰਿਉ [੭]ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥ ੨ ॥
ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥
ਮਨਿ ਤਨਿ [੮]ਰਵਤ [੯]ਰਵੰਨੇ ਘੜੀ ਨ ਬੀਸਰੈ ॥
ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥
ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ ॥
ਓਟ [੧੦]ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥
ਨਾਨਕ ਦ੍ਰਿਸਟਿ [੧੧]ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ [੧੨]ਧੀਰਾ ॥ ੩ ॥
ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥
ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ [੧੩]ਊਭੀ ਗੁਣ [੧੪]ਸਾਰੀ ॥
ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
[੧੫]ਉਨਵਿ [੧੬]ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥ ੪ ॥
ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥
ਬਨ ਫੂਲੇ [੧੭]ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ
[੧੮]ਬਿਰਹਿ [੧੯]ਬਿਰੋਧ ਤਨੁ ਛੀਜੈ ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ [੨੦]ਅੰਕਿ ਸਹੀਜੈ ॥
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥ ੫ ॥

---

੧. ਸੁਆਦ ਲਿਆ। ੨. ਗੋਦ ਵਿਚ। ੩. ਨੌਂ। ੪. ਆਪਣੇ। ੫. ਰਾਤ। ੬. ਦਿਨ। ੭. ਬੋਲਦਾ ਹੈ। ੮. ਜਪਦੇ। ੯. ਜਪਾਉਂਦੇ। ੧੦. ਪਕੜੀ। ੧੧. ਲੰਮੀ। ੧੨. ਧੀਰਜ ਪਾਇਆ। ੧੩. ਖੜੀ ਹੋ ਕੇ। ੧੪. ਉਚਾਰਦੀ। ੧੫. ਨੀਵੇਂ ਹੋ ਕੇ। ੧੬. ਬੱਦਲ। ੧੭. ਜੰਗਲ ਵਿਚ। ੧੮. ਵਿਛੋੜੇ ਕਰ ਕੇ। ੧੯. ਵਿਰੋਧ ਕਰ ਕੇ। ੨੦. ਹਿਰਦੇ ਵਿਚ।

ਵੈਸਾਖੁ ਭਲਾ [੧]ਸਾਖਾ ਵੇਸ ਕਰੇ ॥
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥
ਘਰਿ ਆਉ ਪਿਆਰੇ [੨]ਦੁਤਰ ਤਾਰੇ ਤੁਧੁ ਬਿਨੁ [੩]ਅਢੁ ਨ ਮੋਲੋ ॥
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ [੪]ਢੋਲੋ ॥
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥
ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥ ੬ ॥

ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥
[੫]ਥਲ [੬]ਤਾਪਹਿ ਸਰ ਭਾਰ [੭]ਸਾ ਧਨ ਬਿਨਉ ਕਰੇ ॥
ਧਨ ਬਿਨਉ ਕਰੇਦੀ ਗੁਣ [੮]ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ [੯]ਗਹਿਲੀ ॥ ੭ ॥

ਆਸਾੜੁ ਭਲਾ ਸੂਰਜੁ ਗਗਨਿ ਤਪੈ ॥
ਧਰਤੀ ਦੂਖ [੧੦]ਸਹੈ ਸੋਖੈ ਅਗਨਿ [੧੧]ਭਖੈ ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥
ਰਥੁ ਫਿਰੈ ਛਾਇਆ ਧਨ [੧੨]ਤਾਕੈ [੧੩]ਟੀਡੁ [੧੪]ਲਵੈ [੧੫]ਮੰਝਿ ਬਾਰੇ ॥
ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥
ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥ ੮ ॥

ਸਾਵਣਿ ਸਰਸ ਮਨਾ [੧੬]ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ [੧੭]ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ [੧੮]ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ [੧੯]ਕੰਤੀ ਪਿਰ ਕੈ ਅੰਕਿ ਸਮਾਵਏ ॥ ੯ ॥

ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥

---

੧. ਟਾਹਣੀਆਂ । ੨. ਔਖਾ । ੩. ਅੱਧੀ ਦਮੜੀ । ੪. ਪਿਆਰੇ । ੫. ਮੈਦਾਨ । ੬. ਤਪਦੇ ਹਨ । ੭. ਉਹ ਇਸਤ੍ਰੀ । ੮. ਉਚਾਰਦੀ । ੯. (ਗੁਣ) ਗ੍ਰਹਣ ਕਰਨ ਵਾਲੀ। ੧੦. ਸੁਕਾਉਂਦਾ । ੧੧. ਅੱਗ ਵਾਂਗੂੰ ਭਖਦੀ ਹੈ । ੧੨. ਦੇਖੇ । ੧੩. ਬੀਂਡੇ । ੧੪. ਬੋਲਦੇ ਹਨ । ੧੫. ਜੰਗਲ ਵਿਚ । ੧੬. ਬੱਦਲ । ੧੭. ਬਿਜਲੀ । ੧੮. ਦੁਖੀ । ੧੯. ਕੰਤ ਵਾਲੀ ।

ਜਲ ਥਲ [1]ਨੀਰਿ ਭਰੇ [2]ਬਰਸ ਰੁਤੇ ਰੰਗੁ ਮਾਣੀ ॥
ਬਰਸੈ [3]ਨਿਸਿ ਕਾਲੀ ਕਿਉ ਸੁਖੁ ਬਾਲੀ [4]ਦਾਦਰ ਮੋਰ [5]ਲਵੰਤੇ ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ [6]ਭੁਇਅੰਗਮ ਫਿਰਹਿ [7]ਡਸੰਤੇ ॥
ਮਛਰ ਡੰਗ [8]ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥
ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥ ੧੦ ॥
ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ [9]ਖੁਈ ॥
ਝੂਠਿ [10]ਵਿਗੁਤੀ ਤਾ ਪਿਰ [11]ਮੁਤੀ [12]ਕੁਕਹ [13]ਕਾਹਸਿ [14]ਫੁਲੇ ॥
ਆਗੇ [15]ਘਾਮ ਪਿਛੈ ਰੁਤਿ [16]ਜਾਡਾ ਦੇਖਿ [17]ਚਲਤ ਮਨੁ ਡੋਲੇ ॥
ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ [18]ਬਸੀਠਾ ॥ ੧੧ ॥
ਕਤਕਿ [19]ਕਿਰਤੁ ਪਇਆ ਜੋ ਪ੍ਰਭ ਭਾਇਆ ॥
ਦੀਪਕੁ ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ [20]ਓਮਾਹੈ [21]ਸਰਸੀ ॥
ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ [22]ਤਿਨਾੜੀ ਆਸਾ ॥
ਨਾਨਕ ਮਿਲਹੁ [23]ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥ ੧੨ ॥
ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥
ਗੁਣਵੰਤੀ ਗੁਣ [24]ਰਵੈ ਮੈ ਪਿਰੁ ਨਿਹਚਲੁ ਭਾਵਏ ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥
ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥
ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥ ੧੩ ॥

---

੧. ਪਾਣੀ । ੨. ਬਾਰਸ਼ ਦੀ ਰੁੱਤ ਵਿਚ । ੩. ਰਾਤ । ੪. ਡੱਡੂ । ੫. ਬੋਲਦੇ ਹਨ । ੬. ਸੱਪ । ੭. ਡੰਗ ਮਾਰਦੇ ਹਨ । ੮. ਸਮੁੰਦਰ । ੯. ਤੁੱਲੀ, ਕੁਰਾਹੇ ਪੈ ਗਈ । ੧੦. ਨਾਸ ਹੋਈ । ੧੧. ਤਿਆਗੀ ਗਈ, ਛੁੱਟੜ ਹੋਈ । ੧੨. ਪਿਲਛੀ (ਪੌਦੇ ਦਾ ਨਾਂ) । ੧੩. ਕਾਹੀ । ੧੪. ਫੁਲਦੇ ਹਨ । ੧੫. ਧੁੱਪ । ੧੬. ਜਾੜਾ, ਠੰਢ । ੧੭. ਚਲਿੱਤਰ, ਵਰਤਾਰਾ । ੧੮. ਵਕੀਲ । ੧੯. ਕਰਮ । ੨੦. ਉਮੰਗ ਤੇ ਉਤਸਾਹ । ੨੧. ਖ਼ੁਸ਼ ਹੋਈ । ੨੨. ਉਨ੍ਹਾਂ ਦੀ । ੨੩. ਕਪਾਟ । ੨੪. ਉਚਾਰਦੀ ਹੈ ।

ਪੋਖਿ [1]ਤੁਖਾਰੁ ਪੜੈ ਵਣੁ ਤ੍ਰਿਣੁ ਰਸੁ [2]ਸੋਖੈ ॥
ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥
ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰਸਬਦੀ ਰੰਗੁ ਮਾਣੀ ॥
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥
ਦਰਸਨੁ ਦੇਹੁ ਦਇਆ ਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥
ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥ ੧੪ ॥
ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥
ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ [3]ਬੰਕੇ ਤੁਧੁ ਭਾਵਾ ਸਰਿ ਨਾਵਾ ॥
ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥
ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥
ਨਾਨਕ ਮਾਘਿ ਮਹਾਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥ ੧੫ ॥
ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥
ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥
ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥
ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥ ੧੬ ॥
[4]ਬੇਦਸ ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥ ੧੭ ॥ ੧ ॥

*ਤੁਖਾਰੀ ਮਹਲਾ ੧ ॥* (ਪੰਨਾ ੧੧੧੦)

ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥
ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥

---

੧. ਬਰਫ਼ ਅਥਵਾ ਕੱਕਰ । ੨. ਸੁੱਕ ਗਏ । ੩. ਸੋਹਣੇ ।
੪. ਬਾਰਾਂ (੨+੧੦) ।

ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ ॥
[1]ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ॥
ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ॥
ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ ॥ ੧ ॥
ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥
ਅਨਦਿਨੁ [2]ਭੋਰੁ ਭਇਆ ਸਾਚਿ ਸਮਾਨੀ ਰਾਮ ॥
ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥
ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥
ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ॥
ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ ॥ ੨ ॥
ਅਉਗੁਣ ਵੀਸਰਿਆ ਗੁਣੀ ਘਰੁ ਕੀਆ ਰਾਮ ॥
ਏਕੋ ਰਵਿ ਰਹਿਆ ਅਵਰੁ ਨ ਬੀਆ ਰਾਮ ॥
ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ ॥
ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ
ਸੋ ਪ੍ਰਭੁ ਗੁਰਮੁਖਿ ਜਾਨਿਆ ॥
ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ ॥
ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ ॥ ੩ ॥
ਆਵਣ ਜਾਣ ਰਹੇ ਚੂਕਾ ਭੋਲਾ ਰਾਮ ॥
ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ॥
ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ॥
ਪੇਈਅੜੈ ਘਰਿ ਸਬਦਿ [3]ਪਤੀਣੀ ਸਾਹੁਰੜੈ ਪਿਰ ਭਾਣੀ ॥
ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ [4]ਕਾਣਿ [5]ਲੋਕਾਣੀ ॥ ੪ ॥ ੩ ॥

*ਤੁਖਾਰੀ ਮਹਲਾ ੧ ॥* (ਪੰਨਾ ੧੧੧੧)

[6]ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥
ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥

---

੧. ਪੰਜੇ ਇੰਦ੍ਰੀਆਂ ਜੋ ਚਲਾਇਮਾਨ ਸਨ, ਰੁੱਕ ਗਈਆਂ ਅਤੇ ਸੁਰਤ ਨੇ ਆਪਣਾ ਸ਼ਬਦ ਰੂਪੀ ਘਰ ਜਾਣ ਲਿਆ। ੨. ਸਵੇਰਾ। ੩. ਪਤੀਜੀ। ੪. ਸ਼ਰਮ। ੫. ਲੋਕਾਂ ਦੀ। ੬. ਭਰਮ ਜਾਂ ਭੁਲੇਖੇ ਵਿਚ।

ਪਿਰਿ ਛੋਡੀ ਸੁਤੀ ਅਵਗਣਿ [1]ਮੁਤੀ ਤਿਸੁ [2]ਧਨ [3]ਵਿਧਣ ਰਾਤੇ ॥
ਕਾਮਿ ਕ੍ਰੋਧਿ ਅਹੰਕਾਰਿ [4]ਵਿਗੁਤੀ ਹਉਮੈ ਲਗੀ ਤਾਤੇ ॥
[5]ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ ॥
ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ ॥ ੧ ॥
ਸੁਣਿ [6]ਨਾਹ ਪਿਆਰੇ ਇਕ ਬੇਨੰਤੀ ਮੇਰੀ ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥
ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ ॥
ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰਸਬਦੀ ਰਸੁ ਪੀਜੈ ॥
ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ ॥
ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ ॥ ੨ ॥
ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥
ਸਾਰਿ ਸਮਾਲੇ ਤਿਨ ਸਜਣਾ [7]ਮੁੰਧ ਨੈਣ ਭਰੇਦੀ ॥
ਮੁੰਧ ਨੈਣ [8]ਭਰੇਦੀ ਗੁਣ [9]ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥
ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥
ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ ॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥੩॥
ਮਹਲਿ ਬੁਲਾਇੜੀਏ [10]ਬਿਲਮੁ ਨ ਕੀਜੈ ॥
[11]ਅਨਦਿਨੁ ਰਤੜੀਏ ਸਹਜਿ ਮਿਲੀਜੈ ॥
ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ [12]ਗਰਬੁ [13]ਨਿਵਾਰਿ ਸਮਾਣੀ ॥
ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ॥
ਜਬ ਨਾਚੀ ਤਬ [14]ਘੂਘਟੁ ਕੈਸਾ [15]ਮਟੁਕੀ ਫੋੜਿ [16]ਨਿਰਾਰੀ ॥
ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ ॥ ੪ ॥ ੪ ॥

*ਤੁਖਾਰੀ ਮਹਲਾ ੧ ॥* (ਪੰਨਾ ੧੧੧੨)

ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥

---

੧. ਤਿਆਗੀ ਹੋਈ ਹੈ। ੨. ਇਸਤ੍ਰੀ। ੩. ਦੁਖੀ। ੪. ਨਾਸ਼ ਹੋ ਗਈ। ੫. ਉੱਡ ਕੇ। ੬. ਪਤੀ। ੭. ਇਸਤ੍ਰੀ। ੮. ਅੱਖਾਂ ਅੱਥਰੂਆਂ ਨਾਲ ਭਰਦੀ ਹੈ। ੯. ਉਚਾਰਦੀ ਹੈ। ੧੦. ਦੇਰੀ। ੧੧. ਹਰ ਰੋਜ਼, ਸਦਾ। ੧੨. ਹੰਕਾਰ। ੧੩. ਦੂਰ ਕਰ ਕੇ। ੧੪. ਘੁੰਡ। ੧੫. ਸਰੀਰ। ੧੬. ਨਿਰਾਲੀ ਹੋ ਗਈ ਹੈ।

ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥
ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ ॥
ਕਿਉ [1]ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ [2]ਦੁਹੇਲਾ ॥
ਮਨਿ ਰਾਮੁ ਨਹੀ ਜਾਤਾ [3]ਸਾਝ ਪ੍ਰਭਾਤਾ [4]ਅਵਘਟਿ [5]ਰੁਧਾ ਕਿਆ ਕਰੇ ॥
ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥ ੧ ॥
ਏ ਮਨ ਮੇਰਿਆ ਤੂ ਛੋਡਿ [6]ਆਲ [7]ਜੰਜਾਲਾ ਰਾਮ ॥
ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥
ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ ॥
ਪਉਣੁ ਪਾਣੀ ਅਗਨਿ [8]ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥
[9]ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ [10]ਸੰਜਮ ਜਪ ਤਪੋ ॥
[11]ਸਖਾ [12]ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥ ੨ ॥
ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥
ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥
ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ [13]ਅੰਜਨੁ ਸਾਰਹੇ ॥
ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ[14] ॥
ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ ॥
ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥ ੩ ॥
ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥
ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥
ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ॥
ਮੈਲੁ [15]ਪਰਹਰਿ ਸਬਦਿ ਨਿਰਮਲੁ [16]ਮਹਲੁ ਘਰੁ ਸਚੁ ਜਾਣਹੇ ॥
ਪਤਿ ਨਾਮੁ ਪਾਵਹਿ ਘਰਿ ਸਿਧਾਵਹਿ [17]ਝੋਲਿ ਅੰਮ੍ਰਿਤ ਪੀ ਰਸੋ ॥
ਹਰਿ ਨਾਮੁ ਧਿਆਈਐ ਸਬਦਿ ਰਸੁ ਪਾਈਐ
ਵਡ ਭਾਗਿ ਜਪੀਐ ਹਰਿ ਜਸੋ ॥ ੪ ॥

---

੧. ਕਠਨ ਸੰਸਾਰ । ੨. ਔਖਾ । ੩. ਸੰਧਿਆ ਵੇਲੇ । ੪. ਔਖੇ ਰਸਤੇ । ੫. ਰੁਕਿਆ ਹੋਇਆ । ੬. ਟੱਬਰ ਦੇ । ੭. ਧੰਧੇ । ੮. ਇਕੱਠੇ ਕਰ ਕੇ । ੯. ਚੰਗਾ ਚਾਲ-ਚੱਲਣ ਜਾਂ ਰਹਿਣੀ ਬਹਿਣੀ । ੧੦. ਇੰਦ੍ਰੀਆਂ ਨੂੰ ਵੱਸ ਕਰ ਕੇ । ੧੧. ਮਿੱਤਰ । ੧੨. ਸਾਥੀ । ੧੩. ਸੁਰਮਾ । ੧੪. ਮਾਰੇ । ੧੫. ਦੂਰ ਕਰਕੇ । ੧੬. ਸਰੀਰ । ੧੭. ਵਿਸ਼ਿਆਂ ਨੂੰ ਚਿੱਤ ਤੋਂ ਪਰੇ ਹਟਾ ਕੇ ।

ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥
ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥
ਪਾਰਿ ਸਾਜਨੁ [1]ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥
ਮਿਲਿ ਸਾਧ ਸੰਗਤਿ ਕਰਹਿ [2]ਰਲੀਆ ਫਿਰਿ ਨ ਪਛੋਤਾਵਏ ॥
ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥
ਨਾਨਕੁ [3]ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥ ੫ ॥ ੬ ॥

## ਰਾਗੁ ਭੈਰਉ ॥

ਭੈਰਉ ਅਸਟਪਦੀਆ ਮਹਲਾ ੧ ਘਰੁ ੨ (ਪੰਨਾ ੧੧੫੩)

ੴ ਸਤਿਗੁਰਪ੍ਰਸਾਦਿ ॥

ਆਤਮ ਮਹਿ ਰਾਮੁ ਰਾਮ ਮਹਿ ਆਤਮੁ [4]ਚੀਨਸਿ ਗੁਰ ਬੀਚਾਰਾ ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥ ੧ ॥
ਨਾਨਕ ਹਉਮੈ ਰੋਗ ਬੁਰੇ ॥
ਜਹ ਦੇਖਾਂ ਤਹ ਏਕਾ [5]ਬੇਦਨ ਆਪੇ ਬਖਸੈ ਸਬਦਿ [6]ਧੁਰੇ ॥ ੧ ॥ ਰਹਾਉ ॥
ਆਪੇ ਪਰਖੇ ਪਰਖਣਹਾਰੈ ਬਹੁਰਿ [7]ਸੂਲਾਕੁ ਨ ਹੋਈ ॥
ਜਿਨ੍ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ॥ ੨ ॥
ਪਉਣ ਪਾਣੀ ਬੈਸੰਤਰੁ ਰੋਗੀ ਰੋਗੀ [8]ਧਰਤਿ ਸਭੋਗੀ ॥
ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ ॥ ੩ ॥
ਰੋਗੀ ਬ੍ਰਹਮਾ ਬਿਸਨੁ [9]ਸਰੁਦ੍ਰਾ ਰੋਗੀ ਸਗਲ ਸੰਸਾਰਾ ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥ ੪ ॥
ਰੋਗੀ ਸਾਤ ਸਮੁੰਦ ਸ ਨਦੀਆ ਖੰਡ ਪਤਾਲ ਸਿ ਰੋਗਿ ਭਰੇ ॥
ਹਰਿ ਕੇ ਲੋਕ ਸਿ ਸਾਚ ਸੁਹੇਲੇ ਸਰਬੀ ਥਾਈ ਨਦਰਿ ਕਰੇ ॥ ੫ ॥
ਰੋਗੀ ਖਟ ਦਰਸਨ ਭੇਖ ਧਾਰੀ ਨਾਨਾ ਹਠੀ ਅਨੇਕਾ ॥

---

੧. ਉਰਲੇ ਕੰਢੇ । ੨. ਖ਼ੁਸ਼ੀਆਂ । ੩. ਕਹਿੰਦੇ ਹਨ । ੪. ਪਛਾਣੇ । ੫. ਪੀੜ । ੬. ਧੁਰ ਦੇ ਸ਼ਬਦ ਦੁਆਰਾ । ੭. ਪਹਿਲੇ ਇਹ ਰਿਵਾਜ ਸੀ ਜੋ ਪਰਖਣ ਵੇਲੇ ਖੋਟੇ ਰੁਪਏ ਨੂੰ ਛੈਣੀ ਨਾਲ ਟੱਕ ਲਾ ਦੇਂਦੇ ਸਨ, ਉਸ ਨੂੰ ਸੂਲਾਕ ਆਖਦੇ ਸਨ, ਭਾਵ ਖੋਟਾ ਜਾਂ ਰਦ ਹੋ ਕੇ ਦੁੱਖ ਨਹੀਂ ਪਾਂਦਾ । ੮. ਧਰਤੀ ਸਾਰੇ ਭੋਗਾਂ ਸਣੇ । ੯. ਸ਼ਿਵ ਸਮੇਤ ।

ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥ ੬ ॥
ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ॥
ਨਾਮੁ ਵਿਸਾਰਿ ਚਲਹਿ [1]ਅਨਮਾਰਗਿ ਅੰਤ ਕਾਲਿ ਪਛੁਤਾਹੀ ॥ ੭ ॥
ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ॥
ਦੁਬਿਧਾ ਰੋਗੁ ਸੁ [2]ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ ॥ ੮ ॥
ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥
ਨਾਨਕ ਹਰਿ ਜਨ ਅਨਦਿਨੁ ਨਿਰਮਲ
ਜਿਨ ਕਉ ਕਰਮਿ [3]ਨੀਸਾਣੁ ਪਇਆ ॥ ੯ ॥ ੧ ॥

## ਰਾਗੁ ਬਸੰਤੁ ॥

### ਬਸੰਤੁ ਮਹਲਾ ੧ ॥ (ਪੰਨਾ ੧੧੭੦)

ਮੇਰੀ ਸਖੀ ਸਹੇਲੀ ਸੁਨਹੁ [4]ਭਾਇ ॥ ਮੇਰਾ ਪਿਰੁ [5]ਰੀਸਾਲੂ ਸੰਗਿ [6]ਸਾਇ ॥
ਓਹੋ ਅਲਖੁ ਨ ਲਖੀਐ ਕਹਹੁ ਕਾਇ ॥
ਗੁਰ ਸੰਗਿ ਦਿਖਾਇਓ ਰਾਮ ਰਾਇ ॥ ੧ ॥
ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ॥
ਹਰਿ ਪ੍ਰਭ ਸੰਗਿ ਖੇਲਹਿ ਵਰ [7]ਕਾਮਨਿ
ਗੁਰਮੁਖਿ ਖੋਜਤ ਮਨ ਮਨੇ ॥ ੧ ॥ ਰਹਾਉ ॥
ਮਨਮੁਖੀ [8]ਦੁਹਾਗਣਿ ਨਾਹਿ ਭੇਉ ॥ ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ ॥
ਗੁਰਮੁਖਿ ਥਿਰੁ [9]ਚੀਨੈ ਸੰਗਿ ਦੇਉ ॥ ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ ॥੨॥
ਬਿਨੁ ਗੁਰ ਭਗਤਿ ਨ ਭਾਉ ਹੋਇ ॥ ਬਿਨੁ ਗੁਰ ਸੰਤ ਨ ਸੰਗੁ ਦੇਇ ॥
ਬਿਨੁ ਗੁਰ ਅੰਧੁਲੇ [10]ਧੰਧੁ ਰੋਇ ॥
ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥ ੩ ॥
ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥ [11]ਅਹਿਨਿਸਿ [12]ਰਾਵੇ ਭਗਤਿ [13]ਜੋਗੁ ॥
ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥ ਜਨ ਨਾਨਕ ਹਰਿ ਵਰੁ ਸਹਜ ਜੋਗੁ ॥੪॥੬॥

---

੧. ਹੋਰ ਰਾਹ । ੨. ਬਹੁਤ । ੩. ਨਿਸ਼ਾਨ, ਮਾਲਕ ਦੀ ਦਰਗਾਹ ਜਾਣ ਦਾ ਪਰਵਾਨਾ (passport) । ੪. ਪ੍ਰੇਮ ਕਰ ਕੇ । ੫. ਸੁੰਦਰ । ੬. ਉਹ । ੭. ਇਸਤ੍ਰੀਆਂ । ੮. ਦ੍ਵੈਤ ਭਾਵ ਵਾਲੀ, ਪਤੀ ਤੋਂ ਵਿਛੜੀ ਹੋਈ । ੯. ਪਛਾਣਦਾ ਹੈ । ੧੦. ਧੰਦਿਆਂ ਵਿਚ । ੧੧. ਦਿਨ ਰਾਤ । ੧੨. ਭੋਗਦਾ ਹੈ । ੧੩. ਭਗਤੀ ਰੂਪੀ ਜੋਗ ਕਰਕੇ ਮਾਲਕ ਦਾ ਸੰਗ ਹੁੰਦਾ ਹੈ ।

ਬਸੰਤ ਮਹਲਾ ੧ ਹਿੰਡੋਲ ॥ (ਪੰਨਾ ੧੧੭੧)

[1]ਸਾਹੁਰੜੀ [2]ਵਥੁ ਸਭੁ ਕਿਛੁ ਸਾਝੀ ਪੇਵਕੜੈ [3]ਧਨ [4]ਵਖੇ ॥
ਆਪਿ ਕੁਚਜੀ ਦੋਸੁ ਨ ਦੇਊ [5]ਜਾਣਾ ਨਾਹੀ ਰਖੇ ॥ ੧ ॥
ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥
ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥ ੧ ॥ ਰਹਾਉ ॥
ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ ॥
ਜੇ ਘਰੁ ਰਾਖਹਿ ਬੁਰਾ ਨ [6]ਚਾਖਹਿ ਹੋਵਹਿ ਕੰਤ ਪਿਆਰੀ ॥ ੨ ॥
ਜੇ ਤੂੰ ਪੜਿਆ ਪੰਡਿਤੁ [7]ਬੀਨਾ ਦੁਇ ਅਖਰ ਦੁਇ [8]ਨਾਵਾ ॥
ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇਕਰਿ ਸਚਿ ਸਮਾਵਾਂ ॥ ੩ ॥ ੨ ॥ ੧੦ ॥

ਬਸੰਤੁ ਹਿੰਡੋਲ ਮਹਲਾ ੧ ॥ (ਪੰਨਾ ੧੧੭੧)

ਸਾਚਾ ਸਾਹੁ ਗੁਰੂ ਸੁਖ ਦਾਤਾ ਹਰਿ ਮੇਲੇ ਭੁਖ ਗਵਾਏ ॥
ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ [9]ਅਨਦਿਨੁ ਹਰਿ ਗੁਣ ਗਾਏ ॥ ੧ ॥
ਮਤ ਭੂਲਹਿ ਰੇ ਮਨ ਚੇਤਿ ਹਰੀ ॥
ਬਿਨੁ ਗੁਰ ਮੁਕਤਿ ਨਾਹੀ ਤ੍ਰੈਲੋਈ ਗੁਰਮੁਖਿ ਪਾਈਐ ਨਾਮੁ ਹਰੀ ॥੧॥ਰਹਾਉ॥
ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥
ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥ ੨ ॥
ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ ॥
ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ ॥ ੩ ॥
ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ ॥
ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰਿ ਸੰਗਿ ਥੀਏ ॥੪॥੪॥੧੨॥

ਬਸੰਤੁ ਮਹਲਾ ੧ ॥ (ਪੰਨਾ ੧੧੮੮)

ਦਰਸਨ ਕੀ ਪਿਆਸ ਜਿਸੁ ਨਰ ਹੋਇ ॥ [10]ਏਕਤੁ ਰਾਚੈ ਪਰਹਰਿ ਦੋਇ ॥
ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ॥ ਗੁਰਮੁਖਿ ਬੂਝੈ ਏਕ ਸਮਾਇ ॥ ੧ ॥
ਤੇਰੇ ਦਰਸਨ ਕਉ ਕੇਤੀ ਬਿਲਲਾਇ ॥
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ॥ ੧ ॥ ਰਹਾਉ ॥
ਬੇਦ ਵਖਾਣਿ ਕਹਹਿ ਇਕੁ ਕਹੀਐ ॥ ਓਹੁ ਬੇਅੰਤੁ ਅੰਤੁ ਕਿਨਿ ਲਹੀਐ ॥

---

੧. ਸਹੁਰਿਆਂ ਦੀ। ੨. ਚੀਜ਼। ੩. ਇਸਤ੍ਰੀ। ੪. ਵੱਖਰੀ ਹੈ। ੫. ਰੱਖਣਾ ਨਹੀਂ ਜਾਣਦੀ। ੬. ਬੋਲਦੀ। ੭. ਚਤੁਰ। ੮. ਬੇੜੀਆਂ, ਕਿਸ਼ਤੀਆਂ। ੯. ਹਰ ਰੋਜ਼, ਸਦਾ। ੧੦. ਇੱਕ ਵਿਚ ਲੀਨ ਹੋਵੇ।

ਏਕੋ ਕਰਤਾ ਜਿਨਿ ਜਗੁ ਕੀਆ ॥ ਬਾਝੁ ਕਲਾ ਧਰਿ ਗਗਨੁ ਧਰੀਆ ॥ ੨ ॥
ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥
ਏਕੋ ਸਬਦੁ ਸਚਾ [1]ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥ ੩ ॥
ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥
ਅਨਹਦਿ ਰਾਤਾ ਏਕ ਲਿਵਤਾਰ ॥ ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥ ੪ ॥
ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥
ਤਿਸ ਕਾ ਕੀਆ [2]ਤ੍ਰਿਭਵਣ [3]ਸਾਰੁ ॥ ਓਹੁ ਅਗਮੁ ਅਗੋਚਰੁ ਏਕੰਕਾਰੁ ॥ ੫ ॥
ਏਕਾ ਮੂਰਤਿ ਸਾਚਾ ਨਾਉ ॥ ਤਿਥੈ ਨਿਬੜੈ ਸਾਚੁ ਨਿਆਉ ॥
ਸਾਚੀ ਕਰਣੀ ਪਤਿ ਪਰਵਾਣੁ ॥ ਸਾਚੀ ਦਰਗਹ ਪਾਵੈ ਮਾਣੁ ॥ ੬ ॥
ਏਕਾ ਭਗਤਿ ਏਕੋ ਹੈ ਭਾਉ ॥ ਬਿਨੁ ਭੈ ਭਗਤੀ ਆਵਉ ਜਾਉ ॥
ਗੁਰ ਤੇ ਸਮਝਿ ਰਹੈ ਮਿਹਮਾਣੁ ॥ ਹਰਿ ਰਸਿ ਰਾਤਾ ਜਨੁ ਪਰਵਾਣੁ ॥ ੭ ॥
ਇਤ ਉਤ ਦੇਖਉ ਸਹਜੇ ਰਾਵਉ ॥ ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ॥
ਨਾਨਕ ਹਉਮੈ ਸਬਦਿ ਜਲਾਇਆ ॥
ਸਤਿਗੁਰ ਸਾਚਾ ਦਰਸੁ ਦਿਖਾਇਆ ॥ ੮ ॥ ੩ ॥

ਬਸੰਤੁ ਮਹਲਾ ੧ ॥ (ਪੰਨਾ ੧੧੯੦)

ਦੁਬਿਧਾ ਦੁਰਮਤਿ ਅਧੁਲੀ ਕਾਰ ॥ ਮਨਮੁਖਿ ਭਰਮੈ [4]ਮਝਿ [5]ਗੁਬਾਰ ॥ ੧ ॥
ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥
ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥ ੧ ॥ ਰਹਾਉ ॥
ਮਨਮੁਖਿ ਅੰਧੁਲੇ ਗੁਰਮਤਿ ਨ ਭਾਈ ॥ ਪਸੂ ਭਏ ਅਭਿਮਾਨੁ ਨ ਜਾਈ ॥ ੨ ॥
ਲਖ ਚਉਰਾਸੀਹ ਜੰਤ ਉਪਾਏ ॥ ਮੇਰੇ ਠਾਕੁਰ ਭਾਣੇ [6]ਸਿਰਜਿ [7]ਸਮਾਏ ॥ ੩ ॥
ਸਗਲੀ ਭੂਲੈ ਨਹੀ ਸਬਦੁ ਅਚਾਰੁ ॥ ਸੋ ਸਮਝੈ ਜਿਸੁ ਗੁਰੁ ਕਰਤਾਰੁ ॥ ੪ ॥
ਗੁਰ ਕੇ ਚਾਕਰ ਠਾਕੁਰ ਭਾਣੇ ॥ ਬਖਸਿ ਲੀਏ ਨਾਹੀ ਜਮ [8]ਕਾਣੇ ॥ ੫ ॥
ਜਿਨ੍ ਕੈ ਹਿਰਦੈ ਏਕੋ ਭਾਇਆ ॥ ਆਪੇ ਮੇਲੇ ਭਰਮੁ ਚੁਕਾਇਆ ॥ ੬ ॥
ਬੇ ਮੁਹਤਾਜੁ ਬੇਅੰਤੁ ਅਪਾਰਾ ॥ ਸਚਿ ਪਤੀਜੈ ਕਰਣੈ ਹਾਰਾ ॥ ੭ ॥
ਨਾਨਕ ਭੂਲੇ ਗੁਰੁ ਸਮਝਾਵੈ ॥ ਏਕੁ ਦਿਖਾਵੈ ਸਾਚਿ ਟਿਕਾਵੈ ॥ ੮ ॥ ੬ ॥

---

੧. ਨਿਸ਼ਾਨ, ਚਿਹਨ । ੨. ਤਿੰਨਾਂ ਲੋਕਾਂ ਵਿਚ । ੩. ਸ੍ਰੇਸ਼ਟ ਹੈ ।
੪. ਵਿਚ । ੫. ਅਤੀ ਅਨ੍ਹੇਰੇ । ੬. ਪੈਦਾ ਕੀਤੇ । ੭. ਮਾਰ ਦਿੱਤੇ ।
੮. ਮੁਥਾਜੀ, ਹਕੂਮਤ, ਇਹਸਾਨ ।

## ਰਾਗੁ ਸਾਰੰਗ ॥

*ਰਾਗੁ ਸਾਰੰਗ ਅਸਟਪਦੀਆ ਮਹਲਾ ੧ ਘਰੁ ੧* (ਪੰਨਾ ੧੨੩੨)

ੴ ਸਤਿਗੁਰਪ੍ਰਸਾਦਿ ॥

ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥
ਜੈ ਜਗਦੀਸ ਤੇਰਾ ਜਸੁ [1]ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ ॥੧॥ ਰਹਾਉ ॥
ਹਰਿ ਕੀ ਪਿਆਸ ਪਿਆਸੀ [2]ਕਾਮਨਿ ਦੇਖਉ ਰੈਨਿ ਸਬਾਈ ॥
ਸ੍ਰੀ ਧਰ ਨਾਥ ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ ॥ ੧ ॥
[3]ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰਸਬਦੀ ਹਰਿ ਪਾਈ ॥
ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ ॥ ੨ ॥
ਐਸੀ [4]ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ ॥
[5]ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ ॥ ੩ ॥
ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨ ਸਤਿਗੁਰਿ ਬੂਝ ਬੁਝਾਈ ॥ ੪ ॥
ਪ੍ਰੀਤਮ ਪ੍ਰਾਨ ਭਏ ਸੁਨਿ [6]ਸਜਨੀ ਦੂਤ ਮੁਏ ਬਿਖੁ ਖਾਈ ॥
ਜਬ ਕੀ ਉਪਜੀ ਤਬ ਕੀ ਤੈਸੀ [7]ਰੰਗਲ ਭਈ ਮਨਿ ਭਾਈ ॥ ੫ ॥
ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥ ੬ ॥
ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ ॥
ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥ ੭ ॥
ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ ॥
ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥ ੮ ॥ ੧ ॥

*ਮਹਲਾ ੧ ॥* (ਪੰਨਾ ੧੨੩੭)

ਨ ਭੀਜੈ ਰਾਗੀ ਨਾਦੀ [8]ਬੇਦਿ ॥
ਨ ਭੀਜੈ ਸੁਰਤੀ ਗਿਆਨੀ ਜੋਗਿ ॥ ਨ ਭੀਜੈ ਸੋਗੀ ਕੀਤੈ [9]ਰੋਜਿ ॥

---

੧. ਮੰਗਦਾ ਹਾਂ । ੨. ਇਸਤ੍ਰੀ । ੩. ਗਿਣਤੀਆਂ ਕਰਨੀਆਂ, ਖ਼ਿਆਲਾਂ ਵਿਚ ਡੁੱਬ ਜਾਣਾ । ੪. ਮੇਰੇ ਮਨ ਵਿਚ ਇਸ ਤਰ੍ਹਾਂ ਰਮ, ਸਮਾ । ੫. ਹੈਰਾਨ । ੬. ਸਖੀ । ੭. ਅਨੰਦ ਨਾਲ ਮਗਨ । ੮. ਵੇਦਾਂ ਦੁਆਰਾ । ੯. ਰੋਜ਼, ਨਿੱਤ, ਸਦਾ ।

ਨ ਭੀਜੈ [1]ਰੂਪੀ ਮਾਲੀ ਰੰਗਿ ॥ ਨ ਭੀਜੈ ਤੀਰਥਿ ਭਵਿਐ ਨੰਗਿ ॥
ਨ ਭੀਜੈ [2]ਦਾਤੀ ਕੀਤੈ ਪੁੰਨਿ ॥ ਨ ਭੀਜੈ ਬਾਹਰਿ ਬੈਠਿਆ ਸੁੰਨਿ ॥
ਨ ਭੀਜੈ [3]ਭੇੜਿ ਮਰਹਿ [4]ਭਿੜਿ ਸੂਰ ॥ ਨ ਭੀਜੈ ਕੇਤੇ ਹੋਵਹਿ ਧੂੜ ॥
ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ ॥ ੨ ॥

ਸਲੋਕ ਮਹਲਾ ੧॥ (ਪੰਨਾ ੧੨੪੦)

ਜੂਠਿ ਨ [5]ਰਾਗੀ ਜੂਠਿ ਨ [6]ਵੇਦੀ ॥ ਜੂਠਿ ਨ ਚੰਦ ਸੂਰਜ ਕੀ [7]ਭੇਦੀ ॥
ਜੂਠਿ ਨ ਅੰਨੀ ਜੂਠਿ ਨ [8]ਨਾਈ ॥ ਜੂਠਿ ਨ [9]ਮੀਹੁ ਵਰਿ੍ਹਐ ਸਭ ਥਾਈ ॥
ਜੂਠਿ ਨ ਧਰਤੀ ਜੂਠਿ ਨ ਪਾਣੀ ॥ ਜੂਠਿ ਨ ਪਉਣੈ ਮਾਹਿ ਸਮਾਣੀ ॥
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥
ਮੁਹਿ [10]ਫੇਰਿਐ ਮੁਹੁ ਜੂਠਾ ਹੋਇ ॥ ੧ ॥

ਸਲੋਕ ਮ: ੧॥ (ਪੰਨਾ ੧੨੪੫)

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ ਖਿਮਾ ਜਪ ਮਾਲੀ ਤੇ ਮਾਣਸ ਪਰਧਾਨ ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥ ੧ ॥

## ਰਾਗੁ ਮਲਾਰ ॥

ਮਲਾਰ ਮਹਲਾ ੧ ਘਰੁ ੨ (ਪੰਨਾ ੧੨੫੬)

ੴ ਸਤਿਗੁਰਪ੍ਰਸਾਦਿ ॥

[11]ਪਵਣੈ ਪਾਣੀ ਜਾਣੈ [12]ਜਾਤਿ ॥ ਕਾਇਆਂ ਅਗਨਿ ਕਰੇ [13]ਨਿਭਰਾਂਤਿ ॥
ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ ਪੰਡਿਤੁ ਤਾ ਕਾ ਨਾਉ ॥ ੧ ॥

---

੧. ਰੂਪ, ਮਾਲ, ਰੰਗ (ਖੇਲ, ਖ਼ੁਸ਼ੀਆਂ) ਨਾਲ । ੨. ਦਾਨ । ੩. ਜੰਗ ਵਿਚ । ੪. ਲੜ ਕੇ, ਜੁੱਧ ਕਰ ਕੇ । ੫. ਰਾਗਾਂ ਵਿਚ । ੬. ਵੇਦਾਂ ਵਿਚ । ੭. ਭੇਦਾਂ ਵਿਚ । ੮. ਨ੍ਹਾਉਣ ਵਿਚ । ੯. ਬਰਖਾ ਪੈਣ ਵਿਚ । ੧੦. ਗੁਰੂ ਤੋਂ ਬੇਮੁੱਖ ਹੋਣ ਨਾਲ । ੧੧ ਹਵਾ, ਵਾਯੂ । ੧੨. ਜਾਤ ਨੂੰ ਅਰਥਾਤ ਪੌਣ ਤੇ ਪਾਣੀ ਦੀ ਜਾਤ ਨੂੰ ਸਮਝੇ, ਜਿਸ ਤਰ੍ਹਾਂ ਪੌਣ ਪਾਣੀ ਸਭ ਨਾਲ ਛੋਹ ਕੇ ਸੁਖਦਾਈ ਹੁੰਦੇ ਹਨ, ਉਸੇ ਤਰ੍ਹਾਂ ਸਭ ਨਾਲ ਪ੍ਰੇਮ ਕਰੇ, ਆਪਣੀ ਉੱਚੀ ਜ਼ਾਤ ਦਾ ਅਭਿਮਾਨ ਨਾ ਕਰੇ । ੧੩. ਬੁਝਾਵੇ, ਸ਼ਾਂਤ ਕਰੇ ।

ਗੁਣ ਗੋਬਿੰਦ ਨ ਜਾਣੀਅਹਿ ਮਾਇ ॥ ਅਣਡੀਠਾ ਕਿਛੁ ਕਹਣੁ ਨ ਜਾਇ ॥
ਕਿਆ ਕਰਿ ਆਖਿ ਵਖਾਣੀਐ ਮਾਇ ॥ ੧ ॥ ਰਹਾਉ ॥
ਊਪਰਿ ਦਰਿ ਅਸਮਾਨਿ [1]ਪਇਆਲਿ ॥
ਕਿਉ ਕਰਿ ਕਹੀਐ ਦੇਹੁ ਵੀਚਾਰਿ ॥
ਬਿਨੁ ਜਿਹਵਾ ਜੋ ਜਪੈ [2]ਹਿਆਇ ॥ ਕੋਈ ਜਾਣੈ ਕੈਸਾ ਨਾਉ ॥ ੨ ॥
ਕਥਨੀ ਬਦਨੀ ਰਹੈ [3]ਨਿਭਰਾਂਤਿ ॥ ਸੋ ਬੂਝੈ ਹੋਵੈ ਜਿਸੁ [4]ਦਾਤਿ ॥
ਅਹਿਨਿਸਿ ਅੰਤਰਿ ਰਹੈ ਲਿਵ ਲਾਇ ॥
ਸੋਈ ਪੁਰਖੁ ਜਿ ਸਚਿ ਸਮਾਇ ॥ ੩ ॥
ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾਕਾ ਕਹਣਾ ਕਹਹੁ ਨ ਕੋਇ ॥
ਵਿਚਿ [5]ਸਨਾਤੀ ਸੇਵਕੁ ਹੋਇ ॥
ਨਾਨਕ [6]ਪਣ੍ਹੀਆ ਪਹਿਰੈ ਸੋਇ ॥ ੪ ॥ ੧ ॥ ੬ ॥

*ਮਲਾਰ ਮਹਲਾ ੧ ਅਸਟਪਦੀਆ ਘਰੁ ੧* (ਪੰਨਾ ੧੨੭੩)

੧ ਓ ਸਤਿਗੁਰਪ੍ਰਸਾਦਿ ॥

ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥ ੧ ॥
ਪਿਰ ਭਾਵੈ ਪ੍ਰੇਮੁ ਸਖਾਈ ॥
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥ ੧ ॥ ਰਹਾਉ ॥
ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥
ਪ੍ਰੀਤਮ ਪ੍ਰੀਤਿ ਬਨੀ ਅਭਿ ਐਸੀ ਜੋਤੀ ਜੋਤਿ ਮਿਲਾਈ ॥ ੨ ॥
ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ [7]ਟੇਰੈ [8]ਬਿਲਪ ਕਰੈ ਬਿਲਲਾਈ ॥
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥ ੩ ॥
ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥
ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥ ੪ ॥
[9]ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈ ॥

---

੧. ਪਤਾਲ । ੨. ਦਿਲ ਵਿਚ । ੩. ਭ੍ਰਾਂਤ ਅਰਥਾਤ ਭਰਮ ਤੋਂ ਰਹਿਤ ।
੪. ਮਾਲਕ ਦੀ ਬਖ਼ਸ਼ਿਸ਼ । ੫. ਨੀਚ ਜਾਤ । ੬. ਜੁੱਤੀ । ੭. ਪੁਕਾਰਦਾ ਹੈ।
੮. ਵਰਲਾਪ ਕਰਦਾ ਹੈ । ੯. ਇਸਤ੍ਰੀ ਪਰਦੇਸ ਗਈ ।

